# ਵਰਿਆਮ

ਅਕਤੂਬਰ 1977

੧/-



ਤਿਰੇ ਦਰਸ਼ਨ ਬਹੁਤ ਪਿਆਰੇ ਨੇ, ਪਰ ਕੋਲ ਗਿਆਂ ਕੁੱਝ ਲੱਭਦਾ ਨਹੀਂ
ਬਿਨ-ਮਿਹਨਤ ਸੋਹਣਾ ਨਹੀਂ ਸੋਹਣਾ, ਬਿਨ ਮੁੱਲ ਯਾਰ ਨਹੀਂ ਯਾਰਾਂ ਦਾ

ਸੁਮੇਰ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।

# ASOKA BISCUIT

ਭਰਪੂਰ ਤੰਦਰੁਸਤੀ ਅਤੇ ਵਧੀਆ ਸਵਾਦ ਲਈ ਵਰਤੋ




**WANTED SUB DEALERS**

**ਡੀਲਰ ਸ਼ਿਪ ਲਈ ਲਿਖੋ ਜਾਂ ਮਿਲੋ**

**Phone : 29996**

## *NAMDHARI SALES AGENCIES*

***CHANDIGARH***

---

**Phone : 567786**

## BAKSHISH SWEETS BHANDAR

**Satguru Partap Singh Market, 10166 Gurdwara Road,**
**KAROL BAGH — NEW DELHI-110005**

ਮਾਸਕ
# ਵਰਿਆਮ
ਅਕਤੂਬਰ 1977

ਜਿਲਦ ਨੰ: 2 ਅੰਕ ਨੰ 12



ਪ੍ਰਕਾਸ਼ਨ ਮਿਤੀ 11-10-77

ਮੁੱਖ ਸੰਪਾਦਕ : ਜਗਦੀਸ਼ ਸਿੰਘ

ਆਰਟਿਸਟ : ਪ੍ਰਕਾਸ਼

ਮੁੱਲ ਪ੍ਰਤੀ ਕਾਪੀ : 1 ਰੁਪਿਆ
ਸਾਲਾਨਾ ਚੰਦਾ ਦੇਸ : 12 ਰੁਪਏ
,, ,, ਵਿਦੇਸ਼ : 30 ਰੁਪਏ (ਸਮੁੰਦਰੀ ਡਾਕ ਰਾਹੀ)
ਲਾਈਫ ਮੈਂਬਰਸ਼ਿਪ : 200 ਰੁਪਏ

ਦਫਤਰ ਦਾ ਪਤਾ :
ਮਾਸਕ ਵਰਿਆਮ.
ਲਾਡੋਵਾਲੀ ਰੋਡ
ਜਲੰਧਰ - 144001.
ਫੋਨ : 72504 ਪੀ. ਪੀ.

Office Address :
WARIAM
(Punjabi Monthly)
Ladowali Road
Jullundur-144001
Phone : 72504 P.P.

## ਪੰਜਾਬ ਮੰਤਰੀ ਮੰਡਲ ਦਾ ਫੈਸਲਾ

ਅਖਬਾਰੀ ਰਿਪੋਰਟਾਂ ਤੋਂ ਪਤਾ ਲਗਾ ਹੈ ਕਿ ਪੰਜਾਬ ਮੰਤਰੀ ਮੰਡਲ ਨੇ ਇਹ ਫੈਸਲਾ ਕੀਤਾ ਹੈ ਕਿ ਅਮ੍ਰਿਤਸਰ, ਨਾਮਧਾਰੀ ਸ਼ਹੀਦਾਂ ਦੀ ਯਾਦਗਾਰ ਬਨਾਉਣ ਲਈ ਇਕ ਹਜ਼ਾਰ ਗਜ਼ ਦਾ ਪਲਾਟ ਗੁਰੂ ਤੇਗ਼ ਬਹਾਦਰ ਹਸਪਤਾਲ ਦੇ ਨਾਲੋਂ ਰਾਮਬਾਗ ਵਿਚੋਂ ਨਾਮਧਾਰੀ ਦਰਬਾਰ ਨੂੰ ਦਿਤਾ ਜਾਵੇਗਾ। ਇਸ ਫੈਸਲੇ ਤੇ ਪੰਜਾਬ ਮੰਤਰੀ ਮੰਡਲ ਵਧਾਈ ਦਾ ਹਕਦਾਰ ਹੈ।

ਇਸ ਸਬੰਧ ਵਿਚ ਅਸੀਂ 'ਵਰਿਆਮ' ਦੇ ਅਗਸਤ ਅੰਕ ਵਿਚ ਪੰਜਾਬ ਦੇ ਮੁਖ ਮੰਤਰੀ ਸ: ਬਾਦਲ ਨੂੰ ਇਸ ਮਾਮਲੇ ਵਲ ਧਿਆਨ ਦੇਣ ਲਈ ਲਿਖਿਆ ਸੀ। ਸਾਡੀ ਸੂਚਨਾ ਅਨੁਸਾਰ ਮੁਖ ਮੰਤਰੀ ਜੀ ਨੇ ਇਸ ਮਸਲੇ ਬਾਰੇ ਆਪਣੀ ਪੂਰੀ ਦਿਲਚਸਪੀ ਦਿਖਾ ਕੇ ਅਤੇ 21 ਸਤੰਬਰ ਨੂੰ ਨਾਮਧਾਰੀ ਸ਼ਹੀਦੀ ਮਲਾ ਅੰਮ੍ਰਿਤਸਰ ਵਿਚ ਖੁਦ ਜਾ ਕੇ ਇਸ ਸਬੰਧੀ ਐਲਾਨ ਵੀ ਕੀਤਾ ਸੀ। ਅਸੀਂ ਮੰਤਰੀ ਮੰਡਲ ਦੇ ਫੈਸਲੇ ਦਾ ਜਿਥੇ ਸੁਆਗਤ ਕਰਦੇ ਹਾਂ ਉਥੇ ਕੁਝ ਅਖਬਾਰਾਂ ਵਿਚ ਛਪੀ ਇਸ ਖਬਰ ਵਲ ਧਿਆਨ ਦੁਆਉਣਾ ਚਾਹੁੰਦੇ ਹਾਂ ਕਿ ਇਹ ਜਗਹ ਧਾਰਮਕ ਕੰਮਾਂ ਲਈ ਨਹੀਂ ਵਰਤੀ ਜਾ ਸਕੇਗੀ। ਪੰਜਾਬ ਸਰਕਾਰ, ਜਿਸ ਦਾ ਵਡਾ ਭਾਈਵਾਲ ਉਹ ਅਕਾਲੀ ਦਲ ਹੈ ਜੋ ਧਰਮ ਨੂੰ ਸਿਆਸਤ ਤੋਂ ਉਪਰ ਸਥਾਨ ਦਿੰਦਾ ਹੈ, ਵਲੋਂ ਅਜਿਹਾ ਫੈਸਲਾ ਸਮਝ ਨਹੀਂ ਆਉਂਦਾ। ਜੇ ਇਹ ਖਬਰ ਸਚ ਹੈ ਤਾਂ ਇਸ ਪਾਬੰਦੀ ਨੂੰ ਵੀ ਤੁਰਤ ਹਟਾ ਲੈਣਾ ਚਾਹੀਦਾ ਹੈ ਕਿਉਂਕਿ ਸ਼ਹੀਦ ਹੋਣ ਵਾਲੇ ਸਿੰਘ ਸ੍ਰੀ ਅੰਮ੍ਰਿਤਸਰ ਸਰੋਵਰ 'ਚੋਂ ਇਸ਼ਨਾਨ ਕਰ ਕੇ ਸ਼ਬਦ ਪੜ੍ਹਦੇ ਸ਼ਹੀਦ ਹੋਏ ਸਨ। ਉਹਨਾਂ ਦੀ ਯਾਦ ਵਿਚ ਬਣੇ ਸਮਾਰਕ ਤੇ ਅਜੇਹੀ ਪਾਬੰਦੀ ਸ਼ਹੀਦਾਂ ਪ੍ਰਤੀ ਸਚੀ ਸ਼ਰਧਾਂਜਲੀ ਨਹੀਂ ਹੋਵੇਗੀ।

ਅਸੀਂ ਨਾਮਧਾਰੀ ਦਰਬਾਰ ਨੂੰ ਵੀ ਬੇਨਤੀ ਕਰਾਂਗੇ ਕਿ ਇਸ ਜਗਹ ਦਾ ਮਾਲਕੀ ਅਧਿਕਾਰ ਅਤੇ ਕਬਜ਼ਾ ਮਿਲਦੇ ਸਾਰ, ਯੋਗ ਸ਼ਹੀਦੀ ਸਮਾਰਕ ਬਣਾਉਣ ਦਾ ਪ੍ਰਬੰਧ ਕੀਤਾ ਜਾਵੇ ਤਾਂ ਜੋ ਆਉਣ ਵਾਲੀਆਂ ਨਸਲਾਂ ਸ਼ਹੀਦਾਂ ਦੀ ਇਸ ਥਾਂ ਤੋਂ ਪ੍ਰੇਰਨਾ ਲੈ ਸਕਣ। —ਜਗਦੀਸ਼ ਸਿੰਘ

### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ 3/1-77-ਐਡੀਟਰਜ਼, ਮਿਤੀ 2-3-77 ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

# ਲੰਮੀ ਉਮਰ ਦੇ ਭੇਦ

ਲੰਮੀ ਉਮਰ ਦੇ ਭੇਦ ਸਮਝਣ ਦੀ ਖੋਜ ਕਰਨ ਵਾਲੇ ਸੋਵੀਅਤ ਅਦਾਰੇ ਨੇ ਕਈ ਦਿਲਚਸਪ ਗੱਲਾਂ ਸਾਹਮਣੇ ਲਿਆਂਦੀਆਂ ਹਨ। ਸੋਵੀਅਤ ਯੂਨੀਅਨ ਅੰਦਰ ਬਜ਼ੁਰਗੀ ਦੀ ਉਮਰ ਵਾਲੇ ਲਗਪਗ ਸਾਰੇ ਦੇ ਸਾਰੇ 40,000 ਵਿਅ-ਕਤੀ ਆਪਣੀ ਇਸ ਉਮਰ ਵਿਚ ਵੀ ਆਮ ਵਾਂਗ ਕੰਮ ਕਰਦੇ ਹਨ।

ਅਦਾਰੇ ਵਲੋਂ ਕੀਤੇ ਸਰਵੇਖਣ ਦੇ ਜਿਹੜੇ ਨਤੀਜੇ ਪ੍ਰਕਾਸ਼ਤ ਹੋਏ ਹਨ ਉਹਨਾਂ ਵਿਚ ਇਹ ਗੱਲ ਵੀ ਸ਼ਾਮਲ ਹੈ ਕਿ ਕੰਮ ਛੇਤੀ ਬੁਢੇ ਹੋਣ ਤੋਂ ਬਚਣ ਦਾ ਇਕ ਹੀਲਾ ਹੀ ਹੈ। ਅਦਾਰੇ ਦੇ ਮਾਹਰਾਂ ਨੇ ਸਰਵੇਖਣ ਦੇ ਅਧਾਰ ਉਤੇ ਲੰਮੀ ਉਮਰ ਦੇ ਚਾਹਵਾਨਾਂ ਨੂੰ ਨਿਸ਼ਚਿੰਤ ਹੋ ਕੇ ਵਿਆਹ ਰਚਾਉਣ ਬੱਚੇ ਪੈਦਾ ਕਰਨ, ਉਚੀਆਂ ਥਾਵਾਂ ਤੇ ਰਹਿਣ, ਸਧਾਰਨ ਆਮ ਵਾਂਗ ਖੁਰਾਕ ਖਾਣ, ਖੂਹ ਦਾ ਪਾਣੀ ਪੀਣ ਤੇ ਖੁਲ੍ਹ ਕੇ ਗੱਲਾਂ ਕਰਦੇ ਰਹਿਣ ਦੀ ਸਲਾਹ ਦਿਤੀ ਹੈ।

ਇਸ ਵਿਸ਼ੇ ਉਤੇ "ਪ੍ਰਾਵਦਾ" ਵਿਚ ਛਪੇ ਇਕ ਲੇਖ ਵਿਚ "ਪੈਨਸ਼ਨ ਬੀਮਾਰੀ" ਦੇ ਅਸਰ ਦਸੇ ਗਏ ਹਨ ਅਤੇ ਕਿਹਾ ਗਿਆ ਹੈ ਕਿ ਰੀਟਾਇਰ ਹੋਣ ਦੀ ਉਮਰ ਤੇ ਪਹੁੰ ਕੇ ਨੌਕਰੀ ਤੇ ਕੰਮਾਂ ਕਾਜਾਂ ਤੋਂ ਵਿਹਲੇ ਹੋ ਜਾਣ ਵਾ ਵਿਅਕਤੀਆਂ ਦੀ ਸਿਹਤ ਉਸ ਪਿਛੋਂ ਛੇਤੀ ਹੀ ਵਿਗ ਜ ਦੀ ਹੈ। ਲੇਖ ਕਹਿੰਦਾ ਹੈ, "ਬੁਢਾਪੇ ਦੀ ਉਮਰ ਸੁਸਤ ਢਿੱਲਾ ਪੈ ਜਾਣ ਦੀ ਨਹੀਂ ਸਗੋਂ ਵਧੇਰੇ ਚੁਸਤ ਹੋਣ ਦ ਉਮਰ ਹੈ।"

ਲੰਮੀ ਉਮਰ ਦੇ ਭੇਤ ਜਾਨਣ ਵਾਲੇ ਅਦਾਰੇ ਡਾਇਰੈਕਟਰ ਐਨ. ਡੀ, ਮਾਨਕੋਵਸਕੀ ਨੇ ਇਸੇ ਅਧਿਅ ਦਾ ਜ਼ਿਕਰ ਕਰਦਿਆਂ ਦਸਿਆ ਕਿ ਬਜ਼ੁਰਗ ਉਮਰ ਵਾ ਲੋਕਾਂ ਦਾ "ਲੰਮੀ ਉਮਰ ਦੇ ਸੁਆਲ ਬਾਰੇ ਸਾਦਾ ਜਿਹ ਇਕੋ ਜੁਆਬ ਹੈ—ਉਹਨਾਂ ਵਿਚੋਂ ਇਕ ਵੀ ਸੁਸਤ ਨਹੀਂ। ਇਸ ਸਬੰਧ ਵਿਚ ਉਸ ਨੇ ਇਕ ਵਾਈਨਯਾਰਡ ਦੇ 12 ਸਾਲਾ ਮਜ਼ਦੂਰ, ਇਕ 128-ਸਾਲਾ ਤਰਖਾਣ ਤੇ 131 ਸਾਲਾ ਚਰਵਾਹੇ ਦੀਆਂ ਮਿਸਾਲਾਂ ਦਿਤੀਆਂ। ਉਹ ਸਾ ਆਪਣਾ ਕੰਮ ਕਾਜ ਲਗਾਤਾਰ ਜਾਰੀ ਰਖ ਰਹੇ ਹਨ।

1970 ਦੀ ਮਰਦਮ-ਸ਼ੁਮਾਰੀ ਸਮੇਂ ਸੋਵੀਅਤ ਯੂਨੀ ਅਨ ਵਿਚ 19,304 ਵਿਅਕਤੀ ਇਕ ਸਦੀ ਦੀ ਉਮ ਭੋਗ ਕੇ ਦੂਸਰੀ ਵਿਚ ਪੈਰ ਰਖ ਚੁਕੇ ਸਨ। ਇਹ ਗਿਣਤ ਇਕ ਲੱਖ ਵਿਅਕਤੀਆਂ ਪਿਛੇ ਅੱਠ ਬਣਦੀ ਹੈ। ਅਮਰੀਕ ਵਿਚ ਇਕ ਲੱਖ ਵਿਅਕਤੀਆਂ ਪਿਛੇ ਸਿਰਫ ਡੇਢ ਵਿਅਕਤੀ ਦੀ ਸੌ-ਸਾਲੇ ਹੋਣ ਦੀ ਔਸਤ ਨਿਕਲਦੀ ਹੈ।

ਸੋਵੀਅਤ ਯੂਨੀਅਨ ਦੇ ਸਭ ਤੋਂ ਬਜ਼ੁਰਗ ਵਿਅਕਤੀਅ ਵਿਚੋਂ ਇਕ ਸ਼ਿਰਾਲੀ ਮੁਸਲੀਮੋਵ ਦੀ ਮੌਤ 1972 ਵਿ ਹੋਈ। ਉਸ ਸਮੇਂ ਉਸ ਦੀ ਉਮਰ 169 ਸਾਲ ਸੀ (ਆਪਣੀ ਉਮਰ ਦੇ ਅੰਤਲੇ ਦਿਨ ਤਕ ਭੇਡਾਂ ਚਾਰਦੇ ਰਹੇ ਇਸ ਆਜ਼ਰਬਾਈਜਾਨੀ ਬਜ਼ੁਰਗ ਨੂੰ ਸਾਡੇ ਆਪਣੇ ਦੇਸ਼ ਦੀਆਂ ਬਹੁਤ ਸਾਰੀਆਂ ਪੁਰਾਣੀਆਂ ਘਟਨਾਵਾਂ ਦਾ ਪਤਾ ਸੀ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਬਾਰੇ ਉਹ ਕਾਫੀ ਕੁ ਜਾਣਦਾ ਸੀ (—ਸੰਪਾਦਕ)

ਪਰ ਹੈਰਾਨੀ ਦੀ ਗੱਲ ਹੈ ਕਿ ਪੱਛਮ ਦੇ ਪ੍ਰਾਪੇਗੰਡ ਮਾਹਰ ਸੋਵੀਅਤ ਯੂਨੀਅਨ ਦੀ ਇਸ ਪ੍ਰਾਪਤੀ ਬਾਰੇ ਵੀ ਸ਼ ਪਰਗਟ ਕਰਦੇ ਰਹਿੰਦੇ ਹਨ। ਅੰਤ, ਹੁਣ ਉਹਨਾਂ ਨੂੰ ਵ ਇਹ ਮੰਨਣ ਲਈ ਮਜਬੂਰ ਹੀ ਹੋਣਾ ਪਿਆ ਹੈ। ਹੁਣ ਉ ਰੂਸੀਆਂ ਦੇ ਇਸ ਭੇਤ ਨੂੰ ਜਾਨਣਾ ਚਾਹੁੰਦੇ ਹਨ। (ਇ ਹਥਲੀ ਰੀਪੋਰਟ ਵੀ ਅਮਰੀਕੀ ਖਬਰ ਏਜੰਸੀ ਐਸੋਸੀਏਟ

ਗੱਲ ਦੀ ਹੀ ਹੈ —ਸੰਮਪਾਦਕ) ਹੁਣ ਉਹਨਾਂ ਨੂੰ ਕੋਈ ਸ਼ੱਕ ਨਹੀਂ ਰਿਹਾ ਕਿ ਸੋਵੀਅਤ ਯੂਨੀਅਨ ਦੇ ਵੱਖ ਵੱਖ ਭਾਗਾਂ ਵਿਚ ਬਹੁਤ ਲੰਮੀ ਉਮਰ ਵਾਲੇ ਲੋਕ ਮੌਜੂਦ ਹਨ। ਇਹ ਜੀਤੀ ਡੇਢ ਸਦੀ ਦਾ ਚਲਦਾ ਫਿਰਦਾ ਇਤਿਹਾਸ ਹਨ। ਇਹਨਾਂ "ਜੁਆਨਾਂ" ਦੀ ਕਮਾਲ ਦੀ ਯਾਦ-ਸ਼ਕਤੀ ਨੇ ਹੀ ਮੁੱਛਮ ਵਾਲਿਆਂ ਨੂੰ ਯਕੀਨ ਕਰਵਾਇਆ ਹੈ।

—ਸੋਵੀਅਤ ਜਾਰਜੀਆ ਵਿਚ ਪਿਛਲੀ ਮਰਦਮ ਸ਼ੁਮਾਰੀ ਸਮੇਂ 5,000 ਤੋਂ ਵਧ ਸੌ-ਸਾਲੇ ਸਨ।

ਇਹਨਾਂ ਵਿਚੋਂ 85 ਫੀਸਦੀ ਕਾਫੀ ਉਚੇ ਥਾਵਾਂ ਤੇ ਪੇਂਡੂ ਖੇਤਰਾਂ ਦੇ ਵਾਸੀ ਹਨ।

—80 ਸਾਲ ਤੋਂ ਵਧ ਉਮਰ ਵਾਲੇ ਵਿਅਕਤੀਆਂ ਵਿਚੋਂ 99 ਫੀਸਦੀ ਤੋਂ ਵੀ ਬਹੁਤੇ ਵਿਆਹੇ ਹੋਏ ਹਨ।

—ਬਹੁਤ ਸਾਰੇ ਵੱਡੇ ਪਰਵਾਰਾਂ ਵਿਚ ਔਰਤਾਂ ਦੀ ਲੰਮੀ ਉਮਰ ਦਾ ਭੇਤ ਬੱਚੇ ਜੰਮਣਾ ਹੀ ਜਾਪਦਾ ਹੈ। ਮਰਦਾਂ ਦੀ ਜਣਨ-ਸ਼ਕਤੀ ਵੀ ਕਮਾਲ ਦੀ ਹੈ। ਉਹਨਾਂ ਵਿਚੋਂ ਬਹੁਤ ਸਾਰੇ ਆਪਣੀ ਸਾਰੀ ਜ਼ਿੰਦਗੀ ਭਰ-ਜੁਆਨ ਰਹਿੰਦੇ ਹਨ, ਭਾਵ ਬੱਚਾ ਪੈਦਾ ਕਰਨ ਦੀ ਸ਼ਕਤੀ ਦੇ ਮਾਲਕ ਬਣੇ ਰਹਿੰਦੇ ਹਨ।

—ਇਹ ਸਾਰੇ ਦੇ ਸਾਰੇ ਸਧਾਰਨ ਖੁਰਾਕ ਖਾਂਦੇ ਹਨ। ਕਾਫੀ ਵੱਡੀ ਗਿਣਤੀ ਸਿਰਫ ਖੂਹਾਂ ਤੋਂ ਲਿਆਂਦਾ ਪਾਣੀ ਹੀ ਪੀਂਦੀ ਹੈ।

—80 ਫੀਸਦੀ "ਬਹੁਤ ਗਾਲੜੀ" ਹਨ।

ਮਾਨਕੋਵਸਕੀ ਨੇ ਇਕ ਇੰਟਰਵਿਊ ਵਿਚ ਦਸਿਆ ਕਿ ਲੰਮੀ ਉਮਰ ਬਾਰੇ ਖੋਜ ਕਰਨ ਵਾਲਾ (ਕੀਵ ਵਿਚ ਸਥਿਤ) ਅਦਾਰਾ ਵੱਖ ਵੱਖ ਤਜਰਬੇ ਕਰ ਰਿਹਾ ਹੈ। ਜਿਹਨਾਂ ਵਿਚ ਕਈ ਰਸਾਇਣਕ ਤਜਰਬੇ ਵੀ ਹਨ। "ਮੈਨੂੰ ਯਕੀਨ ਹੈ ਕਿ ਸਾਲ 2000 ਤਕ ਜ਼ਿੰਦਗੀ ਦੀ ਔਸਤ ਉਮਰ 100 ਤੋਂ 110 ਸਾਲ ਹੋ ਜਾਵੇਗੀ।"

ਸੋਵੀਅਤ ਯੂਨੀਅਨ ਵਿਚ ਔਸਤ ਉਮਰ 1927 ਵਿਚ ਸਿਰਫ 44 ਸਾਲ ਸੀ ਜੋ 1972 ਵਿਚ 72 ਸਾਲ ਹੋ ਚੁਕੀ ਸੀ। ਅਦਾਰੇ ਦੇ ਤਜਰਬਿਆਂ ਵਾਲੇ ਵਿਭਾਗ ਦੇ ਮੁਖੀ ਵੀ ਫਰੋਲਿਕਸ ਨੇ ਕਿਹਾ, "ਹਿਸਾਬ ਕਿਤਾਬ ਦਸਦਾ ਹੈ ਕਿ ਜੀਵਨ ਦੇ ਸਫਰ ਵਿਚ ਸਰੀਰਕ ਸੰਭਾਵਨਾਵਾਂ 35 ਤੋਂ 50 ਸਾਲ ਦਾ ਵਾਧਾ ਕਰ ਸਕਦੀਆਂ ਹਨ।" ਇਸ ਤੋਂ ਅਗਾਂਹ ਵਧਣ ਲਈ ਉਚੇਚੇ ਜਤਨਾਂ ਦੀ ਲੋੜ ਹੈ।

ਇਹ ਗੱਲ ਵੀ ਅਹਿਮ ਹੈ ਕਿ ਲੰਮੀ ਉਮਰ ਵਾਲੇ ਲੋਕ ਬਹੁਤੇ ਕਾਕੇਸ਼ੀਆਈ ਖੇਤਰ ਵਿਚ ਹਨ। ਇਸ ਖੇਤਰ ਦੇ ਪਿੰਡ ਉੱਚੀਆਂ ਥਾਵਾਂ ਤੇ ਸਥਿਤ ਹਨ। ਸਮੁੰਦਰ ਦੇ ਤਲ ਤੋਂ ਇਸ ਖੇਤਰ ਦੀ ਆਮ ਉਚਾਈ 3,000 ਫੁੱਟ ਹੈ। ਉਥੋਂ ਦੇ ਲੋਕ ਬੜੇ ਸਖਤ ਮਿਹਨਤੀ ਕਿਸਾਨ, ਚਰਵਾਹੇ ਅਤੇ ਸ਼ਹਿਤੂਤ ਦੇ ਉਤਪਾਦਕ ਹਨ।

ਹੋਰਨਾਂ ਦੇਸ਼ਾਂ ਵਾਂਗ ਸੋਵੀਅਤ ਖੋਜੀ ਵੀ ਇਹ ਜਾਨਣ ਲਈ ਉਤਾਵਲੇ ਰਹਿੰਦੇ ਹਨ ਕਿ ਤਜਰਬਿਆਂ ਦੀ ਥਾਂ ਵੱਡੀ ਉਮਰ ਵਾਲੇ ਖੁਦ ਇਸ ਬਾਰੇ ਕੀ ਕਹਿੰਦੇ ਹਨ ਅਤੇ ਆਪਣੀ "ਜੁਆਨੀ" ਦਾ ਉਹ ਕੀ ਭੇਤ ਦਸਦੇ ਹਨ।

ਸ਼ਿਰਾਲੀ ਮੁਸਲੀਮੋਵ ਸਾਫ ਹਵਾ, ਸਾਫ ਪਾਣੀ ਤੇ ਤਾਜ਼ੇ ਫਲਾਂ ਵਿਚ ਯਕੀਨ ਰਖਦਾ ਸੀ। ਉਹ ਕਹਿੰਦਾ ਸੀ। "ਪੱਕੀ ਹੋਈ ਬੁੱਢੀ ਉਮਰ ਤਕ ਜਿਉਂਦੇ ਰਹਿਣ ਵਾਲਾ ਵਿਅਕਤੀ ਉਹ ਹੈ ਜਿਸ ਦੀ ਜ਼ਿੰਦਗੀ ਖੁਸ਼ੀ ਵਾਲੀ ਹੈ, ਜੋ ਕਿਸੇ ਨਾਲ ਵੈਰ ਨਹੀਂ ਰਖਦਾ, ਕਿਸੇ ਵਿਰੁਧ ਨਫਰਤ ਨਹੀਂ ਪਾਲਦਾ। ਜੋ ਗਾਉਂਦਾ ਬਹੁਤ ਹੈ ਤੇ ਰੋਂਦਾ ਘੱਟ ਹੈ, ਜੋ ਵੱਡੇ ਸਵੇਰੇ ਉਠਦਾ ਹੈ ਤੇ ਸੂਰਜ ਡੁੱਬਣ ਦੇ ਨਾਲ ਹੀ ਸੌਂ ਜਾਂਦਾ ਹੈ ਅਤੇ ਜੋ ਕੰਮ ਕਰਨਾ ਪਸੰਦ ਕਰਦਾ ਹੈ ਅਤੇ ਇਹ ਵੀ ਜਾਣਦਾ ਹੈ ਕਿ ਚੰਗਾ ਸਮਾਂ ਕਿਵੇਂ ਬਿਤਾਉਣਾ ਹੈ।"

—ਏ. ਪੀ.

# ਸੁਖ ਦੁਖ ਆਪਣੇ ਵਸ

— ਤਿਲਕ ਰਾਜਪੂਤ

ਸੁਖ ਹਾਸਲ ਕਰਨ ਲਈ ਹੁਣ ਦਰ ਦਰ ਭਟਕਣ ਦੀ ਲੋੜ ਨਹੀਂ ਰਹੇਗੀ। ਹੁਣ ਸਾਇੰਸਦਾਨ ਇਸ ਪਾਸੇ ਲਗੇ ਹੋਏ ਹਨ ਕਿ ਸਿਰਫ ਬਟਨ ਦਬਾਉਣ ਨਾਲ ਹੀ ਕਿਸੇ ਦੁਖੀ ਆਦਮੀ ਦੇ ਸਾਰੇ ਦੁਖ ਦੂਰ ਹੋ ਜਾਣ ਤਾਂ ਜੋ ਜਿਸ ਤਰ੍ਹਾਂ ਦਾ ਸੁਖ ਚਾਹੁੰਦਾ ਹੈ ਉਹ ਉਸ ਨੂੰ ਮਿਲ ਜਾਏ। ਇਸ ਸਬੰਧ ਵਿਚ ਫਿਲਹਾਲ ਜਾਨਵਰਾਂ ਆਦਿ ਤੇ ਲਗਾਤਾਰ ਤਜਰਬੇ ਕੀਤੇ ਜਾ ਰਹੇ ਹਨ ਜਿਹਨਾਂ ਦੇ ਕਾਫੀ ਹੈਰਾਨੀ ਜਨਕ ਤੇ ਤਸੱਲੀਬਖਸ਼ ਨਤੀਜੇ ਸਾਹਮਣੇ ਆ ਰਹੇ ਹਨ।

ਮਾਨਵ-ਵਿਗਿਆਨ ਪ੍ਰਯੋਗਸ਼ਾਲਾ 'ਚ ਜਾਣ ਤੋਂ ਪਹਿਲਾਂ ਇਹ ਸਮਝ ਲੈਣਾ ਚਾਹੀਦਾ ਹੈ ਕਿ ਸਮੁਚੇ ਸੁਖਾਂ ਤੇ ਦੁਖਾਂ ਦੀ ਪੈਦਾਵਾਰ ਸਾਡੇ ਦਿਮਾਗ 'ਚ ਹੁੰਦੀ ਹੈ। ਦਿਮਾਗ ਖੁਦ ਆਪਣੇ ਆਪ ਵਿਚ ਇਕ ਭੇਦ-ਪੂਰਨ ਪ੍ਰਯੋਗਸ਼ਾਲਾ ਹੈ, ਜਿਥੋਂ ਵਿਚਾਰ ਜਨਮ ਲੈਂਦੇ ਹਨ। ਇਸ ਪ੍ਰਯੋਗਸ਼ਾਲਾ ਵਿਚ ਗਿਆਨ ਤੰਤੂ ਕੰਮ ਕਰਦੇ ਹਨ। ਵਿਗਿਆਨਕਾਂ ਅਨੁਸਾਰ 10 ਲਖ ਨੂੰ 14 ਹਜ਼ਾਰ ਨਾਲ ਗੁਣਾ ਕਰਨ ਨਾਲ ਜੋ ਰਾਸ਼ੀ ਬਣਦੀ ਹੈ, ਉਸ ਨਾਲੋਂ ਚਾਰ ਪੰਜ ਲਖ ਵਧ ਹੀ ਗਿਆਨ ਤੰਤੂ ਦਿਮਾਗ ਵਿਚ ਹੋਣਗੇ। ਪਰ ਇਸ ਦਾ ਵਜ਼ਨ ਮੁਸ਼ਕਲ ਨਾਲ ਸਿਰਫ ਤਿੰਨ ਪੌਂਡ ਹੀ ਹੋਵੇਗਾ। ਇਸ ਬੰਦ ਸੰਦੂਕਚੀ ਨੁਮਾ ਖੋਪੜੀ ਵਿਚ ਹੀ ਉਹ ਜਗ੍ਹਾ ਹੈ ਜਿਥੋਂ ਸੁਖ ਦੁਖ ਦੇ ਅਨੁਭਵ ਦੀ ਪਰੇਰਨਾ ਮਿਲਦੀ ਹੈ। ਦਿਮਾਗ ਦੇ ਬਾਕੀ ਕੰਮਾਂ ਵਿਚ ਸਾਰੇ ਸਰੀਰ ਨੂੰ ਸੰਚਾਲਤ ਕਰਨਾ, ਸਾਰੀਆਂ ਇੰਦਰੀਆਂ ਨੂੰ ਹੁਕਮ ਦੇਣਾ, ਯਾਦਦਾਸ਼ਤ ਨੂੰ ਜਾਗ੍ਰਿਤ ਰਖਣਾ ਆਦਿ ਕੰਮ ਵੀ ਸ਼ਾਮਲ ਹਨ।

ਕਨੇਡਾ ਦੇ ਇਕ ਵਿਗਿਆਨੀ ਹਨ ਡਾ: ਡਬਲਯੂ. ਜੀ. ਪੇਨਫੀਲਡ। ਇਹਨਾਂ ਨੇ ਮਾਨਸ-ਵਿਗਿਆਨ ਤੇ ਕਾਫੀ ਮਹਤਵ-ਪੂਰਨ ਖੋਜ ਕੀਤੀ ਹੈ। ਉਹਨਾਂ ਨੇ ਇਕ ਤਜਰਬਾ ਕੀਤਾ ਹੈ ਜੋ ਕਾਫੀ ਸਫਲ ਰਿਹਾ ਹੈ। ਡਾ: ਪੇਨਫੀਲਡ ਨੇ ਵਾਲ ਨਾਲੋਂ ਵੀ ਸੂਖਮ ਇਕ ਇਲੈਕਟਰੋਡ ਰਾਹੀਂ ਇਕ ਆਦਮੀ ਦੇ ਕੰਨ ਪਾਸ ਹਲਕਾ ਜਿਹਾ ਬਿਜਲੀ ਦਾ ਝਟਕਾ ਦਿਤਾ। ਇਸ ਝਟਕੇ ਨਾਲ, ਜੋ ਕਿ ਇਕ ਖਾਸ ਨਾੜ ਲਈ ਹੀ ਸੀ, ਉਸ ਆਦਮੀ ਦੀ ਯਾਦਦਾਸ਼ਤ 10 ਸਾਲ ਪਿਛੇ ਵਲ ਚਲੀ ਗਈ। ਉਹ ਉਹਨਾਂ ਦੋਸਤਾਂ ਨਾਲ ਗੱਲਾਂ ਕ ਲਗ ਪਿਆ ਜੋ ਕਾਫੀ ਸਮਾਂ ਪਹਿਲਾਂ ਮਰ ਚੁਕੇ ਸਨ। ਪੇਨਫੀਲਡ ਦਾ ਕਹਿਣਾ ਹੈ ਕਿ ਮਨੁਖ ਦੇ ਦਿਮਾਗ ਵਿ ਹਰ ਚੀਜ਼, ਜੋ ਉਸ ਦੇ ਸੰਪਰਕ 'ਚ ਆਈ, ਦਾ ਰੀਕਾ ਮੌਜੂਦ ਰਹਿੰਦਾ ਹੈ ਬਸ ਯਾਦਸ਼ਕਤੀ ਨੂੰ ਬਿਜਲੀ ਰਾ ਥੋੜਾ ਜਿਹਾ ਸੁਚੇਤ ਕਰਨ ਦੀ ਲੋੜ ਪੈਂਦੀ ਹੈ।

ਇਕ ਅੰਗਰੇਜ਼ ਵਿਗਿਆਨੀ ਨੇ ਇਕ ਚੂਹੇ ਦੇ ਦਿਮ ਵਿਚ ਜਿਥੇ ਕਿ ਸੁਖ ਤੇ ਦੁਖ ਅਨੁਭਵ ਕਰਨ ਦਾ ਕੇਂਦਰ ਉਥੋਂ ਉਤਰ ਬਾਰੀਕ ਤਾਰ ਰਾਹੀਂ ਝਟਕਾ ਦਿਤਾ। ਲੋ ਇਹ ਵੇਖ ਕੇ ਹੈਰਾਨ ਰਹਿ ਗਏ ਕਿ ਉਹ ਚੂਹਾ, ਜਿਸ ਤ ਮਨੁੱਖ ਸਾਈਕਲ ਚਲਾਉਣ ਸਮੇਂ ਪੈਰ ਹਿਲਾਉਂਦਾ ਹੈ, ਉ ਤਰਾਂ ਆਪਣੇ ਪੈਰ ਹਿਲਾਉਂਦਾ ਰਿਹਾ। ਇਕ ਚੂਹੇ ਨੇ ਇ ਘੰਟੇ ਵਿਚ ਅਠ ਹਜ਼ਾਰ ਵਾਰੀ "ਪੈਡਲ" ਮਾਰੇ, ਬਿਨਾ ਇ ਦੀ ਪਰਵਾਹ ਕੀਤੇ ਕਿ ਉਸ ਦੇ ਸਾਹਮਣੇ ਵਧੀਆ ਖਾ ਵਾਲੀ ਚੀਜ਼ ਪਈ ਹੈ। ਅਖੀਰ ਉਹ ਥਕ ਕੇ ਚੂਰ ਹੋ ਗਿ ਤੇ ਡਿਗ ਪਿਆ।

ਫਰੈਂਚ ਵਿਗਿਆਨੀ ਪ੍ਰੋ: ਦੇਲਗਾਦੋ ਨੇ ਇਸ ਪ ਕਾਫੀ ਤਜਰਬੇ ਕੀਤੇ ਹਨ। ਸਹੀ ਜਗ੍ਹਾ ਤੇ ਬਿਜਲੀ ਲਗਾ ਜਾਣ ਨਾਲ ਮਰੀਅਲ ਜਾਨਵਰ ਵੀ ਸ਼ੇਰ ਵਾਂਗ ਬਹਾਦਰ ਬ ਕੇ ਉਹਨਾਂ ਨੇ ਸਾਰੀ ਦੁਨੀਆਂ ਨੂੰ ਹੈਰਾਨ ਕਰ ਦਿਤਾ ਸੀ ਇਕ ਬਾਂਦਰ ਉਹਨਾਂ ਦੀ ਪਰਯੋਗਸ਼ਾਲਾ 'ਚ ਲਿਆਂਦਾ ਗਿ ਜਿਹੜਾ ਹਰ ਸਮੇਂ ਚੀਖਦਾ ਤੇ ਲੋਕਾਂ ਨੂੰ ਦੰਦ ਵਿਖਾਉਂ ਰਹਿੰਦਾ ਸੀ। ਪ੍ਰੋ: ਦੇਲਗਾਦੋ ਨੇ ਉਸ ਬਾਂਦਰ ਦੇ ਸੁਖ ਕੇਂਦ ਨੂੰ ਬਿਜਲੀ ਰਾਹੀਂ ਉਤੇਜਤ ਕੀਤਾ ਤਾਂ ਉਹ ਇਕਦਮ "ਭਲਾਮਾਣਸ" ਬਣ ਗਿਆ। ਮੁੜ ਕੇ ਕਦੇ ਨਾ ਤਾਂ ਉ ਚੀਖਿਆ ਤੇ ਨਾ ਹੀ ਕਦੇ ਉਸਨੇ ਲੋਕਾਂ ਨੂੰ ਦੰਦ ਚਿੜਾਏ।

ਵਿਗਿਆਨਕਾਂ ਨੇ ਅਜਿਹੀਆਂ ਗੋਲੀਆਂ ਤੇ ਟੀਕੇ ਵ ਏਜਾਦ ਕੀਤੇ ਹਨ ਜਿਨ੍ਹਾਂ ਨਾਲ ਤੁਸੀਂ ਮਨ ਚਾਹਿਆ ਸੁ ਹਾਸਲ ਕਰ ਸਕਦੇ ਹੋ ਤੇ ਜੇ ਚਾਹੋ ਕਿ ਕਈ ਦਿਨ ਮੂ ਖੁਸ਼ ਰਿਹਾ ਹੈ ਤੇ ਹੁਣ ਟੇਸਟ ਬਦਲਣ ਲਈ ਜ਼ਰਾ ਦੁਖ ਦ ਅਨੁਭਵ ਕੀਤਾ ਜਾਏ ਤਾ ਇਹ ਗੋਲੀਆਂ ਤੁਹਾਡੀ ਮਨੋਕਾਮਨ ਵੀ ਪੂਰੀ ਕਰ ਸਕਦੀਆਂ ਹਨ। 'ਐਮੀਨਾ ਜਾਨ' ਦਵਾਈ ਸਰੀਰ ਅੰਦਰ ਜਾਂਦੇ ਹੀ ਤੁਸੀ ਸੁਖ ਅਨੁਭਵ ਕਰਨ ਲਗ ਜਾਓਗੇ ਸਾਰੇ ਦੁਖ ਦਰਦ ਭੁਲ ਜਾਣਗੇ। ਅਤੇਨੇਲੀਨ ਦੇ ਇਜੰਕਸ਼ਨ ਨਾਲ ਸਾਰੇ ਸੁਖ ਗਾਇਬ ਹੋ ਜਾਂਦੇ ਹਨ। ●

# ਦੋ ਗ਼ਜ਼ਲਾਂ

ਸੁਰਿੰਦਰ ਸਾਗਰ

ਮੁਹੱਬਤ ਆਸ਼ਨਾ ਦਿਲ ਪਿਆਰ ਤੋਂ ਰੋਕੇ ਨਹੀਂ ਰੁਕਦਾ.
ਛੁਹਣ ਤੇ ਸਾਜ਼ ਜਿਉਂ ਝੰਕਾਰ ਤੋਂ ਰੋਕੇ ਨਹੀਂ ਰੁਕਦਾ।

ਜੋ ਹੰਝੂ ਦਿਲ ਦੀਆਂ ਡੂੰਘਾਂ 'ਚੋਂ ਪੈਦਾ ਹੋ ਕੇ ਵਗਦਾ ਹੈ,
ਉਹ ਹੰਝੂ ਫਿਰ ਕਿਸੇ ਦੀਵਾਰ ਤੋਂ ਰੋਕੇ ਨਹੀਂ ਰੁਕਦਾ।

ਕਿਸੇ ਮਜ਼ਲੂਮ ਦੀ ਆਵਾਜ਼ ਨੂੰ ਭਾਵੇਂ ਦਬਾ ਦੇਵੇ,
ਅਸਰ ਪਰ ਆਹ ਦਾ ਤਲਵਾਰ ਤੋਂ ਰੋਕੇ ਨਹੀਂ ਰੁਕਦਾ।

ਕਿਸੇ ਦੀ ਯਾਦ ਵਲੋਂ ਦਿਲ ਜ਼ਮਾਨਾ ਰੋਕ ਲੇ ਭਾਵੇਂ,
ਮਗਰ ਦਿਲ ਇਸ਼ਕ ਦੇ ਬੀਮਾਰ ਤੋਂ ਰੋਕੇ ਨਹੀਂ ਰੁਕਦਾ।

ਸਮੇਂ ਦੀ ਅਕਲ ਕੁਦਰਤ ਦਾ ਭਾਵੇਂ ਹਰ ਭੇਦ ਪਾ ਜਾਵੇ,
ਅਜ਼ਲ ਦਾ ਦਿਨ ਮਗਰ ਸੰਸਾਰ ਤੋਂ ਰੋਕੇ ਨਹੀਂ ਰੁਕਦਾ।

——

ਤੇਰੀ ਬੇਦਰਦ ਮਹਫਿਲ ਦਾ, ਖ਼ੁਦਾ ਹਾਫਿਜ਼, ਖ਼ੁਦਾ ਹਾਫਿਜ਼,
ਮੇਰੇ ਕੁਚਲੇ ਹੋਏ ਦਿਲ ਦਾ, ਖ਼ੁਦਾ ਹਾਫਿਜ਼, ਖ਼ੁਦਾ ਹਾਫਿਜ਼।

ਖ਼ੁਦਾ ਹਾਫਿਜ਼ ਮੇਰੇ ਖਾਬਾਂ ਦੇ ਇਸ ਉਜੜੇ ਹੋਏ ਘਰ ਦਾ,
ਤੇਰੀ ਆਬਾਦ ਸਰਦਲ ਦਾ, ਖ਼ੁਦਾ ਹਾਫਿਜ਼, ਖ਼ੁਦਾ ਹਾਫਿਜ਼।

ਮੇਰੇ ਤਾਰੀਕ ਰਾਹਾਂ ਦੀ, ਤੂੰ ਯਾਰਾ ਫਿਕਰ ਕਿਉਂ ਕਰਦੈਂ,
ਤੇਰੀ ਪੁਰ ਨੂਰ ਮੰਜ਼ਿਲ ਦਾ ਖ਼ੁਦਾ ਹਾਫਿਜ਼, ਖ਼ੁਦਾ ਹਾਫਿਜ਼।

ਮੇਰੇ ਤੋਂ ਬਾਦ ਵੀ ਦਿਲ ਦੇ ਸਤਾਏ ਆਉਣਗੇ ਐਥੇ,
ਤੁਸੀਂ ਕਾਤਿਲ ਤੇ ਮਕਤਲ ਦਾ,ਖ਼ੁਦਾ ਹਾਫਿਜ਼,ਖ਼ੁਦਾ ਹਾਫਿਜ਼।

ਮੇਰੇ ਨਾਸੂਰ ਦੀ ਹੋਵੇ ਸ਼ਫਾ ਹੁਣ ਹੋ ਨਹੀਂ ਸਕਦਾ,
ਮੇਰੀ ਬੇਪਹੁੰਚ ਮੁਸ਼ਕਿਲ ਦਾ. ਖ਼ੁਦਾ ਹਾਫਿਜ਼, ਖ਼ੁਦਾ ਹਾਫਿਜ਼।

ਲਿਆ ਹੈ ਘੇਰ ਲਹਿਰਾਂ ਨੇ ਮੇਰਾ ਮਟਕਾ ਤਾਂ ਐ "ਸਾਗਰ"
ਮੇਰੇ ਮਾਹੀ ਤੇ ਸਾਹਿਲ ਦਾ, ਖ਼ੁਦਾ ਹਾਫਿਜ਼, ਖ਼ੁਦਾ ਹਾਫਿਜ਼।

ਕਾਲਾਂਵਾਲੀ-125201
ਜ਼ਿਲਾ ਸਿਰਸਾ (ਹਰਿਆਣਾ)

# ਮੇਰੀਏ ਜਿੰਦੇ

(ਇਕਬਾਲ ਕੰਗ ਨੂੰ ਸਮਰਪਤ)

—ਸੁਰਜੀਤ ਖ਼ੁਰਸ਼ੀਦੀ

ਅਨਜਾਣ ਚਿਹਰਿਆਂ ਦੇ ਸਮੁੰਦਰ ਦੇ ਵਿਚ,
ਮੈਂ ਤਾਂ ਇਕ ਟਾਪੂ ਲੱਗਾਂ।
ਆਪਣਾ ਵੀ ਚਿਹਰਾ ਜਦ ਦਰਪਨ ਵਿਚ ਤੱਕਾਂ,
ਇਹ ਵੀ ਮੈਨੂੰ ਅਣਜਾਣਾ ਹੀ ਲੱਗੇ।
ਸ਼ੋਰ ਸ਼ਰਾਬੇ ਤੋਂ ਮੁਕਤੀ ਮਿਲ ਸਕਦੀ ਹੈ।
ਪਰ ਆਪਣੇ ਅੰਦਰ ਦੇ ਸੰਨਾਟੇ ਤੋਂ ਮੈਂ ਕਿਧਰ ਭਜਾਂ ?
ਇਕ ਚੁੱਪ ਖ਼ੰਜਰ ਵਾਂਗ ਰੂਹ ਦੇ ਵਿਚ ਖੁਭਦੀ ਜਾਵੇ।
ਇਹ ਅਵਸਥਾ ਕੈਸੀ ਹੈ ਮੇਰੀਏ ਜਿੰਦੇ ?
ਮੈਂ ਹੀ ਮੈਨੂੰ ਭਾਲ ਰਿਹਾ ਹਾਂ।
ਮੈਂ ਹੀ ਆਪਣੇ ਤ੍ਰਿਸਕਾਰ ਦਾ ਪਾਤ੍ਰ।
ਨਿਰਲੇਪ ਹਾਂ, ਅਭਿੱਜ ਹਾਂ ਮੈਂ।
ਫੇਰ ਵੀ ਬੰਨ੍ਹਿਆ ਬੰਨ੍ਹਿਆ, ਜਕੜਿਆ ਜਕੜਿਆ।
ਕੀ ਮਨ ਦੀ ਇਹ ਭਟਕਣ ਮੇਰੇ ਨਾਲੀ ਜਨਮੀ ?
ਕਿੰਝ ਟੁੱਟੇਗੀ ਜਾਦੂ-ਜਕੜ ਇਹ ਜਿੰਦੇ ?

——

# ਗ਼ਜ਼ਲ

ਬਲਬੀਰ ਕਾਹਲੋਂ

ਜਿਉਂ ਸਾਵਨ ਵਿਚ ਕੜਕੇ ਬਿਜਲੀ, ਭਾਦੋਂ ਵਿਚ ਚੁਮਾਸਾ,
ਮੇਰੇ ਹੋਠੀਂ ਲਾ ਗਿਓਂ ਅੜਿਆ, ਭਰ ਗਮਾਂ ਦਾ ਕਾਸਾ।
ਬੇਸ਼ਕ ਮੇਰੇ ਪਿਆਰ ਦਾ ਸਾਗਰ ਤੇਰੇ ਕੰਮ ਨਾ ਆਇਆ,
ਪਰ ਮੈਂ ਤੇਰੇ ਮਾਰੂ ਥਲ ਤੋਂ ਕਦੇ ਨਾਂ ਵਟਾਂ ਪਾਸਾ।
ਬਣੇਗਾ ਹਿਜਰ ਵਿਛੋੜਾ ਤੇਰਾ. ਗਮ ਮੇਰੇ ਦਾ ਦਾਰੂ,
ਲਾਕੇ ਸੀਨੇ ਨਾਲ ਨਾਂ ਭਾਵੇਂ, ਦੇਵੇਂ ਮੂਲ ਦਿਲਾਸਾ।
ਆਸ਼ਕ ਲਈ ਤਾਂ ਖੇਡ ਇਸ਼ਕ ਦੀ ਜਿੰਦ ਜਾਨ ਦੀ ਬਾਜ਼ੀ,
ਬੇਸ਼ਕ ਤੇਰੀਆਂ ਨਜ਼ਰਾਂ ਵਿਚ, ਹੈ ਇਹ ਇਕ ਤਮਾਸ਼ਾ।
ਬੇਸ਼ਕ ਤੇਰੇ ਲਈ ਅੱਜ ਅੜਿਆਂ ਮੇਰੀ ਯਾਦ ਪਰਾਈ,
ਫਿਰ ਵੀ ਤੇਰੀ ਹੋਂਦ ਦਾ ਮੈਨੂੰ, ਰੱਬ ਜਿੱਡਾ ਧਰਵਾਸਾ।
ਉਹ ਪੱਲ ਹੀ ਮੈਂ ਜ਼ਿੰਦਗੀ ਸਮਝਾਂ, ਜੋ ਬੀਤ ਗਿਆ ਸੰਗ ਤੇਰੇ,
ਹੁਣ ਦੀ ਜ਼ਿੰਦਗੀ ਕਾਹਦੀ ਜ਼ਿੰਦਗੀ, ਕਿ ਪੱਲ ਦਾ ਨਹੀਂ ਭਰਵਾਸਾ

ਦਫਤਰ ਚੀਫ ਐਨਜੀਨਅਰ,
ਇਰੀਗੇਸ਼ਨ ਵਰਕਸ. ਪੰਜਾਬ
ਸੈਕਟਰ—18 ਚੰਡੀਗੜ੍ਹ।

# ਗ਼ਜ਼ਲ

ਦੇਵਿੰਦਰ ਜੌਹਲ

ਹਵਾ ਵਿਚ ਬੜੇ ਹੀ ਉਹ ਘੋੜੇ ਦੁੜਾ ਕੇ।
ਮੁੜੇ ਹੱਥ ਤੇ ਦੀਪ ਗ਼ਮ ਦਾ ਜਗਾ ਕੇ।

ਲੁਕਾਈ ਨੂੰ ਦੱਸਿਆ ਸੀ ਗਮ ਮੈਂ ਕਿ ਖੁਸ਼ ਹਾਂ।
ਉਹ ਫਿਰ ਭਟਕਿਆ ਪਹਿਲੀ ਭਟਕਣ ਛੁਪਾ ਕੇ।

ਬਣਾਇਆ ਏ ਜੀਵਨ ਦਾ ਇਹ ਕੀ ਕਿ ਰਹਿੰਦੇ
ਉਹ ਅੰਬਰ ਗਮੀਂ ਦਾ ਦਿਲਾਂ ਤੇ ਤਣਾ ਕੇ।

ਉਹ ਹੱਥੀਂ ਉਠਾਂਦਾ ਹੈ ਭਟਕਣ ਦਾ ਜੰਗਲ
ਮੈਂ ਤੁਰਦਾ ਹਾਂ ਹੱਥਾਂ ਤੇ ਮੰਜ਼ਿਲ ਉਠਾ ਕੇ।

ਮੈਂ ਗਿਣਦਾ ਸਾਂ ਜਜ਼ਬੇ ਨੂੰ ਰਹਿਬਰ ਕਿ ਬਸ ਉਹ
ਬੜਾ ਨੱਚਿਆ ਇੱਕ ਜੁਗਨੂੰ ਦਿਖਾ ਕੇ।

ਉੜਾਂਗਾ ਮੈਂ ਇਕ ਦਿਨ ਕਿ ਦੱਸਣ ਨੂੰ ਰਖਿਆ
ਮੈਂ ਇਕ ਪਿੰਜਰਾ ਘਰ 'ਚ ਪਾਲੀ ਸਜਾ ਕੇ।

ਭੁਲੇਖਾ ਸੀ ਘਰ ਕੈਦ ਹੈ—ਦੇਖਿਆ ਮੈਂ
ਕਬੂਤਰ ਨੂੰ ਮੀਨੀ ਤੋਂ ਇਕ ਦਿਨ ਉੜਾ ਕੇ।

ਮੈਂ ਇਕ ਪੈਰ ਹੇਠਾਂ ਸੀ ਇਕ ਧੁੱਪ ਦੱਬੀ
ਉਹ ਹੱਸੀ ਓਹੀ ਪੈਰ ਮੇਰਾ ਦਬਾ ਕੇ।

ਦੇਵਿੰਦਰ ਜੌਹਲ
ਪੰਜਾਬੀ ਵਿਭਾਗ ਐਮ. ਏ. I
ਡੀ.ਏ.ਵੀ. ਕਾਲਜ ਜਲੰਧਰ।

# ਮਨੁੱਖ ਦੀ ਉਡਾਰੀ

ਮੁੰਸ਼ੀ

ਕੁਦਰਤ ਦੇ ਗੁਲਸ਼ਨ ਵਿੱਚ
ਵਿਚਰਦਾ ਮਨੁੱਖ
ਬਿਨਾਂ ਖੰਭਾਂ ਦੇ
ਪੰਛੀ ਹੈ ਜਿਹੜਾ ਕਿ
ਆਪਣੇ ਆਪ ਨੂੰ
ਉਡਾਉਣ ਦੀ ਕੋਸ਼ਿਸ਼
ਕਰਦਾ ਹੈ।
ਪਰ ਸੋਚਣ ਦੀ
ਸ਼ਕਤੀ ਘੱਟ ਹੈ
ਇਹ ਨਹੀਂ ਸੋਚਦਾ ਕਿ
ਬਿਨਾਂ ਖੰਭਾਂ ਦੇ
ਪੰਛੀ ਉੱਡ ਨਹੀਂ ਸਕਦਾ
ਸਿਰਫ਼
ਤੁਰ ਹੀ ਸਕਦਾ ਹੈ।

ਮਾਰਫਤ
ਸ੍ਰੀ ਐਸ.ਐਸ. ਬੰਗਾ,
ਜ਼ੈਡ-3 ਏ, ਰਾਜੌਰੀ ਗਾਰਡਨ,
ਨਵੀਂ ਦਿਲੀ—110027

# ਹੇ ਮਿਰੇ ਮਿੱਤਰ

ਹਰਭਜਨ ਸਿੰਘ ਕੋਮਲ

ਹੇ ਮਿਰੇ ਮਿੱਤਰ !
ਮੈਂ ਤੈਨੂੰ ਕੀ ਕਹਾਂ !

ਟੀਚਿਆਂ ਨੂੰ ਮਿੱਥ ਲੈਣਾਂ ਹੀ ਨਿਰਾ ਕਾਫ਼ੀ ਨਹੀਂ,
ਨਾ ਹੀ ਪੈਰਾਂ ਵਿਚ ਪੂਰਾ ਜੋਸ਼ ਭਰ ਕੇ -
ਦੌੜਿਆਂ ਕੁਝ ਬਣ ਸਕੇ ।
ਇਹਨਾਂ ਦੋਹਾਂ ਦੇ ਵਿਚਾਲੇ
ਬਹੁਤ ਵੱਡੀ ਲੋੜ—''ਰਾਹ ਨਿਸਚਤ ਕਰੋ',
ਅਤੇ ਜਿਥੇ ਵੀ ਕਿਤੇ
ਕਿੱਡੀ ਵੀ ਡੰਡੀ ਪਾਟਦੀ ਹੈ, ਸੰਭਲ ਜਾਓ !
ਇਹ ਹੀ ਬਿੰਦੂ ਹੈ ਕਿ ਜਿਥੇ—
ਘੁਸ ਗਿਆਂ ਕੁਝ ਨਾ ਰਹੇ ।
ਟੀਚਿਆਂ ਨੂੰ ਮਿੱਥ ਲੈਣਾ ਹੀ ਨਿਰਾ ਕਾਫੀ ਨਹੀਂ ।

ਇੰਜ ਵੀ ਹੁੰਦੈ—
ਕਿ ਡੰਡੀ ਅਜ਼ਦਹਾਇਨ ਬਣ ਜਾਏ;
ਇਕ ਵਾਰੀ ਸੌ ਬੱਚੇ ਜਨਮ ਦੇ,
ਜੋ ਉਹਨਾਂ ਸੌਆਂ 'ਚ ਜਾ ਘਿਰਿਆ
ਕਦੀ ਬਚਿਆ ਨਹੀਂ ।

ਹੇ ਮਿਰੇ ਮਿੱਤਰ
ਕਿ ਮੇਰੇ ਸਮਝਦਾਰ ।
ਜੇ ਇਸ਼ਾਰੇ ਨਾਲ ਨਹੀਂ ਸਰਦਾ ਤਾਂ ਸੁਣ :
ਦਿਸ਼ਾ ਹੀਣੇ ਸਫਰ ਨਾਲੋਂ—
ਬਹੁਤ ਚੰਗਾ ਹੈ ਜੇ ਕੋਈ ਦੇਵਤਾ
ਰੁੱਖ ਬਣ ਕੇ ਇਕ ਥਾਂ ਉਗਿਆ ਰਹੇ ।
ਭਟਕਣ ਦੀਆਂ ਰੀਝਾਂ ਦਾ ਕੀ ਹੈ !
ਲੋਕ ਕਹਿੰਦੇ—
'ਮਰਨ ਪਿੱਛੋਂ ਵੀ ਤਾਂ ਬੰਦਾ ਭਟਕਦੈ' ।

ਏਸ ਤੋਂ ਪਹਿਲਾਂ
ਕਿ ਅੰਨ੍ਹੀ ਕੰਧ ਮਥਾ ਤੋੜ ਦੇ
ਤੇ ਜ਼ਿੰਦਗੀ ਭਟਕਣ ਦੀਆਂ ਰੀਝਾਂ—
ਦੇ ਮੋਢੇ ਚੜ੍ਹ ਬਹੇ ।
ਤੇ ਏਸ ਤੋਂ ਪਹਿਲਾਂ
ਕਿ ਵਡੀ ਅਜ਼ਦਹਾਇਨ—
ਆਪਣੇ ਬੱਚਿਆਂ ਦਾ ਜਾਲਾ ਬੁਣ ਦਏ
ਹੇ ਮਿਰੇ ਮਿੱਤਰ
ਕਿ ਰਾਹ ਨਿਸਚਤ ਕਰੋ;
ਅਤੇ ਜਿੱਥੇ ਵੀ ਕਿਤੇ
ਕਿੱਡੀ ਵੀ ਡੰਡੀ ਪਾਟਦੀ ਹੈ—ਸੰਭਲ ਜਾਓ !
ਟੀਚਿਆਂ ਨੂੰ ਮਿੱਥ ਲੈਣਾਂ ਹੀ ਨਿਰਾ ਕਾਫੀ ਨਹੀਂ ।

ਸੰਤ ਨਗਰ ਕਰਨਾਲ

# ਗੀਤ

ਰੱਬਾ ਮੇਰੀ ਜਿੰਦ ਕੱਢ ਲੈ
ਨਹੀਂ ਤੇ ਵਿਛੜਿਆ ਯਾਰ ਮਿਲਾ ਦੇ ।
ਯਾਰ ਬਾਝੋਂ ਕਾਹਦਾ ਜੀਵਣਾ,
ਸਾਡੀ ਲੱਗੀ ਹੋਈ ਤੋੜ ਨਿਭਾ ਦੇ ।
ਸੂਲੀ ਉੱਤੇ ਜਿੰਦ ਟੰਗ ਲਈ
ਅਸਾਂ ਜਦੋਂ ਦੀਆਂ ਅੱਖੀਆਂ ਲਾਈਆਂ ।
ਅਜੇ ਨ ਜਵਾਬ ਬਹੁੜਿਆ,
ਥੱਬਾ ਚਿੱਠੀਆਂ ਅਸਾਂ ਲਿਖ ਪਾਈਆਂ ।
ਸਾਡੇ ਤਾਈਂ ਉਹਨਾਂ ਦੀ
ਸਾਡੀ ਉਹਨਾਂ ਤਾਈਂ ਖਬਰ ਪੁਚਾਦੇ
ਰੱਬਾ ਮੇਰੀ ਜਿੰਦ..........
ਹਿਜਰਾਂ ਦੀ ਧੁੱਪ ਓੜ੍ਹਕੇ
ਜਿੰਦ ਗ਼ਮ ਦੇ ਥਲੀਂ ਪਈ ਰੁਲਦੀ ।
ਮਹਿੰਦੀ ਵਾਲੇ ਪੈਰ ਲੂਸ ਗਏ
ਤੱਤੀ ਡਿੱਗਦੀ ਤੇ ਉਠ ਉਠ ਤੁਰਦੀ ।
ਚਿਰਾਂ ਦੀ ਪਿਆਸੀ ਜਿੰਦ ਨੂੰ
ਮਿੱਠੀ ਅੰਮ੍ਰਿਤ ਬੂੰਦ ਪਿਲਾਦੇ ।
ਰੱਬਾ ਮੇਰੀ ਜਿਦ........
ਸੱਧਰਾਂ ਦੇ ਫੁੱਲ ਸੁੱਕ ਗਏ
ਟੁੱਟੇ ਆਸ ਦੇ ਅੰਬਰ ਤੋਂ ਤਾਰੇ ।
ਪਲਕਾਂ 'ਚ ਹੰਝੂ ਸਾਂਭ ਕੇ
ਬੈਠੇ ਗੁੰਮ ਸੁੰਮ ਨੈਣ ਵਿਚਾਰੇ ।
ਨੇਰਿਆਂ ਦਾ ਘੁੰਡ ਚੁੱਕ ਕੇ
ਸਾਨੂੰ ਚੰਨ ਜਿਹਾ ਮੁੱਖੜਾ ਵਖਾਦੇ ।
ਰੱਬਾ ਮੇਰੀ ਜਿੰਦ ਕਢ ਲੈ
ਨਹੀਂ ਤੇ ਵਿਛੜਿਆ ਯਾਰ ਮਿਲਾ ਦੇ ।

29 ਪੀ. ਜੀ. ਹੋਸਟਲ
ਐਨ. ਡੀ. ਆਰ. ਆਈ.
ਕਰਨਾਲ

ਸ: ਗੁਰਬਖਸ਼ ਸਿੰਘ ਪ੍ਰੀਤ ਲੜੀ ਦੀ ਯਾਦ ਚ'

# ਪ੍ਰੀਤਾਂ ਦਾ ਪਹਿਰੇਦਾਰ

ਜਸਵੰਤ ਸਿੰਘ ਰਾਹੀ

●

ਘੜੀ ਵਾਰ ਨਹੀਂ ਪੁਛਿਆ ਉਸ ਸਾਨੂੰ
ਗੱਲਾਂ ਨਾਲ ਵੱਡਿਆ ਕੇ ਚਲਾ ਗਿਆ।

ਜਿਸ ਦੀ ਜੱਫੀ ਵਿਚ ਖੀਵਿਆਂ ਹੋਈ ਦਾ ਸੀ,
ਕਈ ਬਾਵਾਂ ਭਰਮਾ ਕੇ ਚਲਾ ਗਿਆ।

ਪ੍ਰੀਤ ਲੜੀ ਦਾ ਲੜ ਫੜਾ ਗਿਆ,
ਆਪਣਾ ਲੜ ਛੁਡਾ ਕੇ ਚਲਾ ਗਿਆ।

ਪਹਿਰੇਦਾਰ ਪ੍ਰੀਤਾਂ ਦਾ ਪ੍ਰੀਤ ਦੇ ਵੀ,
ਮੱਥੇ ਹੱਥ ਛੁਹਾ ਕੇ ਚਲਾ ਗਿਆ।

ਪ੍ਰੀਤ ਨਗਰ ਨੂੰ ਜੀਵਨ ਦੀ ਜਾਚ ਦੱਸ ਕੇ,
ਆਪਣੀ ਉਮਰ ਮੁਕਾ ਕੇ ਚਲਾ ਗਿਆ।

ਤਰਲੇ ਲੈਂਦਿਆਂ ਲੁਛਦਿਆਂ ਛੱਡ ਸਾਨੂੰ,
ਆਪ ਜੁੱਗ ਪਰਤਾ ਕੇ ਚਲਾ ਗਿਆ।

ਮਾਂ-ਬੋਲੀ ਦਾ ਲਾਡਲਾ ਪੁੱਤ ਸੀ ਜੋ,
ਮਾਂ ਦੇ ਹੰਝੂ ਵਗਾ ਕੇ ਚਲਾ ਗਿਆ।

ਸਹਿਮ ਗਏ 'ਜਵਾਬ ਸਵਾਲ' ਸਾਰੇ
ਭੇਤ ਸੁੱਕਣੇ ਪਾ ਕੇ ਚਲਾ ਗਿਆ।

ਸੂਰਤ ਪੁਸਤਕਾਂ ਨੂੰ ਆਪਣੀ ਦੇ ਗਿਆ ਹੈ,
ਮੇਲਾ ਸੁਪਨਿਉਂ ਲਾ ਕੇ ਚਲਾ ਗਿਆ।

ਮਿੱਠੇ ਬੋਲ, ਕੂਲੇ ਹੱਥ, ਨੈਣ ਦਰਦੀ,
ਸਜਨਾਂ ਨਾਲ ਮਲਾ ਕੇ ਚਲਾ ਗਿਆ।

ਚਿਖਾ ਵਿਚ ਬਹਿ ਕੇ ਪਸਰ ਗਿਆ ਸਾਰੇ,
ਲੱਖਾਂ ਦਿਲ ਤਪਾ ਕੇ ਚਲਾ ਗਿਆ।

ਜੱਗ ਨੂੰ ਬੋਲ ਪੰਜਾਬੀ ਦੇ ਵੰਡ ਗਿਆ,
ਬੋਹਲ ਹਰਫਾਂ ਦੇ ਲਾ ਕੇ ਚਲਾ ਗਿਆ।

ਉਸ ਦੀ ਥਾਂ ਤੇ ਕੋਈ ਨਹੀਂ ਬਹਿਣ ਜੋਗਾ,
ਅਮਰ ਗੁਣ ਵਰਤਾ ਕੇ ਚਲਾ ਗਿਆ।

ਇਸ਼ਕ ਆਪਣੇ ਹੱਡੀਂ ਰਚਾ ਗਿਆ ਹੈ,
ਅਰਸ਼ੀ ਗੀਤ ਸੁਣਾ ਕੇ ਚਲਾ ਗਿਆ।

ਅਮਨ, ਮਿਤਰਤਾ, ਸਾਂਝ ਦੀ ਪਿਉਂਦ ਲਾ ਕੇ,
ਬੂਟੇ ਕਈ ਮਹਿਕਾ ਕੇ ਚਲਾ ਗਿਆ।

ਉਹਦੀ ਘਾਲਣਾ ਕੋਈ ਨਾ ਭੁੱਲ ਜਾਵੇ,
ਸੁਹਣੇ ਪੂਰਨੇ ਪਾ ਕੇ ਚਲਾ ਗਿਆ।

ਉਸਦੀ ਕਲਮ ਪਿੱਛੇ ਤੁਰੇ ਕਾਫਲੇ ਕਈ,
ਸਾਹਿਤਕ ਰਾਹ ਲਿਸ਼ਕਾ ਕੇ ਚਲਾ ਗਿਆ।

ਅਮਰ-ਯਾਦ ਦੀ ਕਦੇ ਨਾ ਸ਼ਾਮ ਆਵੇ,
ਸੂਰਜ ਹੱਥ ਫੜਾ ਕੇ ਚਲਾ ਗਿਆ।

———

ਕਿਸ਼ਤ ਨੰ: 3

# ਟੈਗੋਰ, ਇਕਬਾਲ ਤੇ ਵੀਰ ਸਿੰਘ

## ਭਾਈ ਵੀਰ ਸਿੰਘ :

—ਸ: ਸੋਹਨ ਸਿੰਘ ਜੋਸ਼

**ਲੜੀ ਜੋੜਨ ਲਈ ਵੇਖੋ ਅਗਸਤ ਤੇ ਸਤੰਬਰ ਅੰਕ)**

ਭਾਈ ਵੀਰ ਸਿਘ ਜੀ ਆਪਣੇ ਜ਼ਮਾਨੇ ਦੇ ਬੜੇ ਵਡੇ ਖਕ ਸਨ। ਉਹਨਾਂ ਨੇ ਨਾਵਲ ਲਿਖੇ ਹਨ, ਗੁਰੂਆਂ ਦੀਆਂ ਵਨੀਆਂ ਲਿਖੀਆਂ ਹਨ। ਗੁਰੂ ਗ੍ਰੰਥ ਤੋਂ ਛੁਟ ਕਈ ਹੋਰ ਥਾਂ ਦੇ ਟੀਕੇ ਕੀਤੇ ਹਨ ਅਤੇ ਕਵਿਤਾ ਤੇ ਨਿਬੰਧ ਲਿਖੇ । ਉਹਨਾਂ ਨੇ, ਉਮਰ ਭਰ, ਸਿਖੀ ਦੇ ਆਚਰਨ ਤੇ ਹਤ ਬਹਿਤ ਬਾਰੇ, ਬੜੀ ਲਗਨ ਨਾਲ, ਬਹੁਤ ਕੁਝ ਲਿਖਿਆ ਪੰਜਾਬੀ ਬੋਲੀ ਨੂੰ ਸਿੱਖ ਮੱਤ ਦੇ ਪਰਚਾਰ ਲਈ ਵਰਤਿਆ ਅਤੇ ਪੰਜਾਬੀ ਸ਼ਬਦ ਭੰਡਾਰ ਨੂੰ ਸੁਰਖਿਅਤ ਕੀਤਾ ਹੈ।

ਉਹਨਾ ਦਾ, ਆਪਣਾ ਪ੍ਰੈਸ ਤੇ ਹਫਤਾਵਾਰ ਅਖਬਾਰ ਜਿਸ ਰਾਹੀਂ ਉਹਨਾ ਆਪਣੇ ਵਿਚਾਰਾਂ ਦਾ ਪਰਚਾਰ ਤਾ। ਆਪਣੇ ਜ਼ਮਾਨੇ ਵਿਚ ਉਹ ਸਿੱਖ ਮਤ ਦੇ ਸਭ ਤੋਂ ਵੱਡੇ ਵਿਆਖਿਆਕਾਰ ਸਨ। ਧਰਮ ਉਹਨਾ ਨੂੰ ਵਿਰਸੇ ਵਿਚ ਮਿਲਿਆ ਸੀ। ਗੁਰੂ ਗ੍ਰੰਥ ਦਾ ਅਧਿਐਨ ਉਹਨਾ ਨੇ ਮੁਖੀ ਵਿਦਵਾਨਾਂ ਤੋਂ ਕੀਤਾ ਸੀ। ਦਸਵੀਂ ਤਕ ਉਹਨਾ ਨੇ ਚਰਚ ਮਿਸ਼ਨ ਸਕੂਲ ਵਿਚੋਂ ਵਿਦਿਆ ਪ੍ਰਾਪਤ ਕੀਤੀ ਸੀ। ਉਹ ਅੰਗਰੇਜ਼ੀ ਹਿੰਦੀ, ਸੰਸਕ੍ਰਿਤ, ਉਰਦੂ ਫਾਰਸੀ, ਪੰਜਾਬੀ ਤੇ ਅੰਗਰੇਜ਼ੀ ਜਾਣਦੇ ਸਨ।

19ਵੀਂ ਸਦੀ ਅਤੇ 20ਵੀਂ ਸੱਦੀ ਦੀ ਚੁਥਾਈ ਤਕ ਪੰਜਾਬੀ ਬੋਲੀ ਵਿਚ ਲਿਖਣਾ ਬੜੀ ਜੁਰਅਤ ਦਾ ਕੰਮ ਸੀ। ਇਕ ਤਾਂ ਪੰਜਾਬੀ ਵਿਦਵਾਨ ਬ੍ਰਿਜ ਭਾਸ਼ਾ ਵਿਚ ਲਿਖਣਾ ਫਖਰ ਦੀ ਗਲ ਸਮਝਦੇ ਸਨ ਅਤੇ ਪੰਜਾਬੀ ਬੋਲੀ ਨੂੰ ਨਾਂ-ਹੋਇਆਂ ਵਰਗੀ ਜ਼ਬਾਨ। ਦੂਜੇ ਅੰਗਰੇਜ਼ ਲੇਖਕਾਂ ਨੇ ਪੰਜਾਬੀ ਬੋਲੀ ਦੇ ਦਸਾਂ ਵੀਹਾਂ ਸਾਲਾਂ ਵਿਚ ਮੁਕ ਜਾਣ ਦਾ ਏਨਾ ਪਰਚਾਰ ਕੀਤਾ ਸੀ ਕਿ ਥੋੜੀ ਜਿਹੀ ਅੰਗਰੇਜ਼ੀ ਪੜ੍ਹੇ ਹੋਏ ਪੰਜਾਬੀ ਵੀ ਪੰਜਾਬੀ ਬੋਲੀ ਨੂੰ ਹਕਾਰਤ ਦੀ ਨਜ਼ਰ ਨਾਲ ਵੇਖਦੇ ਸਨ ਅਤੇ ਪੰਜਾਬੀ ਬੋਲੀ ਵਿਚ ਗੱਲਬਾਤ ਕਰਨਾ ਹਤੱਕ ਸਮਝਦੇ ਸਨ। ਇਸ ਲਈ ਉਸ ਜ਼ਮਾਨੇ ਵਿਚ ਜਿਨ੍ਹਾਂ ਪੰਜਾਬੀ ਬੋਲੀ ਅਪਣਾਈ ਉਹ ਸਾਡੇ ਵਲੋਂ ਹਰ ਤਰ੍ਹਾਂ ਧਨ-ਵਾਦ ਦੇ ਹੱਕਦਾਰ ਹਨ। ਭਾਈ ਦਿਤ ਸਿੰਘ ਗਿਆਨੀ, ਭਾਈ ਮੋਹਨ ਸਿੰਘ ਵੈਦ, ਸ: ਚਰਨ ਸਿੰਘ ਸ਼ਹੀਦ ਜੇਹੇ ਉਸ ਵੇਲੇ ਦੇ ਆਰੰਭਕਾਰ ਲੇਖਕਾਂ ਵਿਚੋਂ ਭਾਈ ਵੀਰ ਸਿੰਘ ਜੀ ਮੋਢੀ ਲੇਖਕ ਸਨ, ਜਿਹਨਾਂ ਨੇ ਪੰਜਾਬੀ ਬੋਲੀ ਨੂੰ ਅਮੀਰ ਬਣਾ ਦਿੱਤਾ ਅਤੇ ਪੰਜਾਬੀ ਬਾਰੇ ਫੈਲੇ ਹੋਏ ਹੀਣਤਾ ਭਾਵ ਨੂੰ ਖਤਮ ਕਰਨ ਵਿਚ ਪਹਿਲ ਕੀਤੀ।

ਦੂਜੀ ਗੱਲ ਯਾਦ ਰੱਖਣ ਵਾਲੀ ਇਹ ਹੈ ਕਿ ਉਸ ਵੇਲੇ ਪੰਜਾਬ, ਨੀਤਕ ਤੇ ਫੌਜੀ ਕਾਰਣਾ ਕਰਕੇ, ਵਿਦਿਅਕ, ਰਾਜਸੀ ਤੇ ਸਭਿਆਚਾਰਕ ਖੇਤਰਾਂ ਵਿਚ ਬਹੁਤ ਪਛੜਿਆ ਹੋਇਆ ਸੀ। ਪੰਜਾਬ ਨੂੰ ਇਹਨਾਂ ਖੇਤਰਾਂ ਵਿਚ ਪਛੜਿਆ ਰਖਣਾ ਅੰਗਰੇਜ਼ ਰਾਜ ਦੀ ਸੋਚੀ ਸਮਝੀ ਪਾਲਿਸੀ ਸੀ। ਬੋਲਣਾ, ਲਿਖਣਾ ਛਾਪਣ ਦੇ ਹੱਕਾਂ ਤੇ ਏਨੀਆਂ ਪਾਬੰਦੀਆਂ ਲਗੀਆਂ ਹੋਈਆਂ ਸਨ ਜਿੰਨੀਆਂ ਕਿ ਸ਼ਾਇਦ ਕਿਸੇ ਜਾਬਰ ਰਾਜਾਸ਼ਾਹੀ ਵਿਚ ਵੀ ਨਾ ਲਗੀਆਂ ਹੋਣ। ਬਾਹਰੋਂ ਤਰੱਕੀ ਪਸੰਦ ਪੁਸਤਕਾਂ, ਅਖਬਾਰਾਂ ਤੇ ਵਿਦਵਾਨਾਂ ਦੇ ਭਾਰਤ ਵਿਚ ਆਉਣ ਤੇ ਪਾਬੰਦੀ ਲਗੀ ਹੋਈ ਸੀ। ਬਰਿਟਿਸ਼ ਗੌਰਮਿੰਟ ਨੇ, ਖਾਸ ਕਰ, ਪੰਜਾਬ ਨੂੰ ਕੁਰਾਟੀਨ ਬਣਾਇਆ ਹੋਇਆ ਸੀ ਜਿਸ

ਵਿਚ ਹੋਰ ਸੂਬਿਆਂ ਦੇ ਆਜ਼ਾਦੀ ਦੇ ਮਸ਼ਹੂਰ ਆਗੂਆਂ ਨੂੰ ਵੀ ਨਹੀਂ ਸੀ ਵੜਨ ਦਿਤਾ ਜਾਂਦਾ । ਇਹ ਸਖਤੀ ਇਸ ਲਈ ਕੀਤੀ ਜਾਂਦੀ ਸੀ ਤਾਂ ਜੋ ਪੰਜਾਬ ਨੂੰ ਫੌਜੀ ਭਰਤੀ ਲਈ ਸੁਰਖਿਅਤ ਰਖਿਆ ਜਾਵੇ ।

ਇਹ ਲੇਖ ਪੜ੍ਹਨ ਤੋਂ ਪਹਿਲੋਂ ਉਪਰੋਕਤ ਦੋਵੇਂ ਗੱਲਾਂ ਚੰਗੀ ਤਰ੍ਹਾਂ ਧਿਆਨ ਵਿਚ ਰਖਣੀਆਂ ਜ਼ਰੂਰੀ ਹਨ, ਤਾਂ ਜੋ ਵੀਰ ਸਿੰਘ ਦੇ ਮਜ਼ਬੂਤ ਤੇ ਕਮਜ਼ੋਰ ਪਹਿਲੂਆਂ ਨੂੰ ਸਮਝਿਆ ਜਾ ਸਕੇ ।

ਭਾਈ ਜੀ ਦੀ ਰਚਨਾ ਦੀ ਅੱਜ ਤਕ ਵਿਆਖਿਆ ਬੜੀ ਹੋਈ ਹੈ, ਪੁਸਤਕਾਂ ਲਿਖੀਆਂ ਗਈਆਂ ਹਨ। ਅਭਿੰਨਦਨ ਗਰੰਥ ਲਿਖੇ ਗਏ ਹਨ; ਅਤੇ ਹਰ ਸਾਲ ਉਹਨਾਂ ਦੀ ਘਾਲਣਾ ਬਾਰੇ, ਜਨਮ ਦਿਨ ਤੇ, ਅਖਬਾਰਾਂ ਵਿਚ ਬਹੁਤ ਕੁਛ ਲਿਖਿਆ ਜਾਂਦਾ ਹੈ। ਇਹ ਬਹੁਤ ਕੁਛ ਉਹਨਾਂ ਦੀ ਰਚਨਾ ਦੀ ਪਰਸੰਸਾ ਵਜੋਂ ਹੀ ਹੁੰਦਾ ਹੈ । ਉਹਨਾਂ ਦੀ ਪੜਚੋਲਕ ਆਲੋਚਨਾ ਬੜੀ ਘੱਟ ਹੋਈ ਹੈ । ਗਿਆਨੀ ਹੀਰਾ ਸਿੰਘ ਦਰਦ, ਸੰਤ ਸਿੰਘ ਸੇਖੋਂ, ਕਿਰਪਾਲ ਸਿੰਘ ਕਸੇਲ, ਹਰਨਾਮ ਸਿੰਘ ਨਾਜ਼ ਆਦਿ ਵਿਦਵਾਨਾ ਨੇ ਇਸ ਪਾਸੇ ਅਧੂਰਾ ਜਿਹਾ ਧਿਆਨ ਦਿਤਾ ਹੈ। ਉਹਨਾਂ ਦੇ ਸਮੁਚੇ ਸਾਹਿਤ ਦੀ ਅਜੇ ਤਕ ਭਰਪੂਰ ਪੜਚੋਲਕ ਆਲੋਚਨਾ ਨਹੀਂ ਹੋ ਸਕੀ। ਇਸ ਲੇਖ ਵਿਚ ਵੀ ਅਧੂਰਾ ਜੇਹਾ ਹੀ ਯਤਨ ਕੀਤਾ ਗਿਆ ਹੈ। ਪੂਰਨ ਅਲੋਚਨਾ ਲਈ ਨਾ ਇਸ ਲੇਖ ਵਿਚ ਥਾਂ ਹੀ ਹੈ ਅਤੇ ਨਾ ਵਕਤ ਹੀ।

ਗੁਰੂ ਗਰੰਥ ਤੇ ਸਿਖ ਮਤ ਦੇ ਵਿਆਖਿਆਕਾਰ ਦੇ ਤੌਰ ਤੇ ਉਹ 20ਵੀਂ ਸਦੀ ਦੀ ਪਹਿਲੀ ਚੁਥਾਈ ਤਕ, ਸਭ ਪੁਰਾਣੇ ਗਿਆਨੀਆਂ ਨਾਲੋਂ ਸਿਰ ਕਢ ਸਨ । ਪੜ੍ਹੇ ਲਿਖੇ ਸਿਖ, ਖਾਸ ਕਰ, ਅਤੇ ਪੰਜਾਬੀ ਜਾਨਣ ਵਾਲੇ ਹੋਰ ਪੰਜਾਬੀ, ਆਮ ਕਰ, ਉਹਨਾਂ ਦੀਆਂ ਲਿਖਤਾਂ ਤੋਂ ਬੜੇ ਪਰਭਾਵਿਤ ਹੋਏ। ਢੇਰ ਸਾਰੇ ਲੇਖਕਾਂ ਨੇ ਉਹਨਾਂ ਦੀਆਂ ਰਚਨਾਵਾਂ ਤੋਂ ਬੜਾ ਉਤਸ਼ਾਹ ਹਾਸਲ ਕੀਤਾ ਅਤੇ ਪਿਛੋਂ ਬੜੇ ਮਸ਼ਹੂਰ ਲੇਖਕ ਬਣ ਗਏ ।

ਪਰ ਜਿਸ ਗੱਲ ਤੇ ਮੈਂ ਜ਼ੋਰ ਦੇਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਉਹਨਾਂ ਦੀ ਸਿਖ ਮਤ ਦੀ ਵਿਆਖਿਆ ਦੇ ਕੁਛ ਤੱਤ ਅਜੇਹੇ ਹਨ, ਜਿਹੜੇ ਮੇਰੇ ਅਧਿਐਨ ਅਨੁਸਾਰ, ਗੁਰਬਾਣੀ ਤੇ ਸਿਖ ਧਰਮ ਦੇ ਅਨੁਕੂਲ ਨਹੀਂ ਹਨ, ਬਾਹਰਲੇ ਅਸਰਾਂ ਦੇ ਅਧੀਨ ਸਿੱਖ ਧਰਮ ਵਿਚ ਸ਼ਾ[ਮਲ] ਕੀਤੇ ਗਏ ਹਨ । ਮੈਂ ਪਹਿਲੋਂ ਇਹਨਾਂ ਤੱਤਾਂ ਨੂੰ ਹੀ [...] ਵਿਦਵਾਨਾਂ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ, ਤਾਂ [ਜੋ] ਉਹਨਾਂ ਤੇ ਉਹ ਵਧੇਰੇ ਵਿਚਾਰ ਤੇ ਖੋਜ ਕਰ ਸਕਣ ।

ਅੱਗੇ ਤੁਰਨ ਤੋਂ ਪਹਿਲੋਂ ਪਹਿਲੇ ਇਸ ਸਿਧਾਂ[ਤਕ] ਮਸਲੇ ਤੇ ਵਿਚਾਰ ਹੋਣੀ ਚਾਹੀਦੀ ਹੈ ਕਿ ਬੰਦਾ ਜਮਾਂ[ਦਰੂ] ਹੀ ਗੁਨਾਹਗਾਰ ਹੈ, ਜਾਂ ਬੇਗੁਨਾਹ ? ਜੰਮਦਿ[ਆਂ] ਹੀ ਗੁਨਾਹ ਨਾਲ ਲੈ ਕੇ ਆਉਂਦਾ ਹੈ, [...] ਮਾੜੇ ਕਰਮਾਂ ਕਰਕੇ ਚੰਬੜਦੇ ਹਨ । ਸਿਖ ਧਰਮ ਦੇ [...] ਅਧਿਐਨ ਅਨੁਸਾਰ, ਬੰਦਾ ਜਮਾਂਦਰੂ ਹੀ ਗੁਨਾਹਗਾਰ ਨ[ਹੀਂ] ਹੁੰਦਾ, ਬੇਗੁਨਾਹ ਜਾਂ ਗੁਨਾਹਗਾਰ ਪਿਛੋਂ ਆਪਣੇ ਉੱਚੇ ਨੀਚ ਕਰਮਾ ਕਰਕੇ ਬਣਦਾ ਹੈ । ਗੁਰੂ ਗਰੰਥ ਵਿਚੋਂ, [...] ਕਰਨ ਤੇ, ਇਸ ਸੰਬੰਧੀ ਬਹੁਤ ਕੁਛ ਮਿਲ ਸਕਦਾ [ਹੈ] ਮੇਰੇ ਸਾਹਮਣੇ ਇਸ ਵੇਲੇ ਇਕ ਤਾਂ ਕਬੀਰ ਸਾਹਿਬ [...] ਇਹ : ਅਵੱਲ ਅੱਲਾ ਨੂਰ ਉਪਾਇਆ ਵਾਲੀ ਤੁੱਕ [...] ਜਿਹੜੀ ਕਹਿੰਦੀ ਹੈ : 'ਏਕ ਨੂਰ ਤੇ ਸਭੁ ਜਗੁ ਉਪਜਿ[ਆ] ਕਉਨ ਭਲੇ ਕੋ ਮੰਦੇ ।' ਦੂਜੀ ਗਲ ਗੁਰੂ ਨਾਨਕ ਦੀ ਇ[ਹ] ਤੁਕ ਹੈ ਜਿਹੜੀ ਕਹਿੰਦੀ ਹੈ : 'ਸੋ ਕਿਉਂ ਮੰਦਾ ਆਖੀ[ਐ] ਜਿਤੁ ਜੰਮਹਿ ਰਾਜਾਨ'। ਇਹਨਾਂ ਤੋਂ ਤਾਂ ਏਹੋ ਹੀ ਸਿੱਧ ਹੁੰ[ਦਾ] ਹੈ ਕਿ ਬੰਦਾ ਜਮਾਂਦਰੂ ਹੀ ਗੁਨਾਹਗਾਰ ਨਹੀਂ ਹੁੰਦਾ । ਮੈ[ਨੂੰ] ਇਜੇਹੀ ਕੋਈ ਤੁਕ ਨਹੀਂ ਮਿਲ ਸਕੀ ਜਿਸ ਤੋਂ ਬੰਦੇ [ਦਾ] ਜਮਾਂਦਰੂ ਹੀ ਗੁਨਾਹਗਾਰ ਹੋਣਾ ਸਿੱਧ ਹੋ ਸਕੇ ।

ਇਸ ਸਬੰਧ ਵਿਚ 'ਬਾਬਾ ਨੌਧ ਸਿੰਘ' ਦੀ ਡੂਘੀ ਖੋ[ਜ] ਕਰਨੀ ਚਾਹੀਦੀ ਹੈ । ਇਸ ਵਿਚ ਭਾਈ ਵੀਰ ਸਿੰਘ [...] ਆਪਣੇ ਵਿਚਾਰਾਂ ਦਾ ਚੰਗਾ ਖੁਲ੍ਹ ਕੇ ਪਰਚਾਰ ਕੀਤਾ [ਹੈ] ਉਹ ਥਾਂ ਥਾਂ ਕਹਿੰਦੇ ਹਨ : 'ਤੁਸੀਂ ਪੜ੍ਹੇ ਹੋਏ ਕਿਉਂ [...] ਸੁੱਖੀ ਵਸਦਿਆਂ ਪਸ਼ੂਆਂ ਵਿਚ ਆ ਕੇ ਸਾਨੂੰ ਕੂੜ ਮਾ[...] ਸਿਖਾਲ ਜਾਂਦੇ ਹੋ' (ਪੰਨਾ 31) । ਅਸੀਂ ਪਿੰਡ ਦੇ ਗੁ[...] ਪਸ਼ੂ ਲੋਕ ਹਾਂ' । (ਪੰਨਾ 35) ਮੇਰੀ ਸਮਝ ਵਿਚ [...] ਆਇਆ ਹੈ ਕਿ ਮਨੁੱਖ ਇਕ ਪਸ਼ੂ ਹੈ ਤੇ ਅਕਲ ਪਾ ਕੇ [...] ਆਪਣੀ ਬਿਰਤੀ ਨੂੰ ਪਸ਼ੂ ਰਖਦਾ ਹੈ (44) ਵਗੈਰਾ ਵਗੈ[ਰਾ] 'ਗੰਗਾਰਾਮ' ਕਵਿਤਾ ਵਿਚ ਵੀ ਵੀਰ ਸਿੰਘ ਜੀ ਏਹੋ [...] ਦੋ ਤਿੰਨ ਵਾਰ ਦੁਹਰਾਂਦੇ ਹਨ : 'ਪਸ਼ੂ ਅਸੀਂ ਹਾਂ [...]

ਸ਼ਾਂਵੀ', 'ਪਸ਼ੂ ਅਸਾਨੂੰ ਚਾਹੇ ਰਖੀ, 'ਮਨੁੱਖ ਕਦੇ ਬਣਾਈ ਨਾ ?' ਵਗੈਰਾ। ਪ੍ਰਾਥਨਾ, ਦੇ ਤੌਰ ਤੇ ਵੀ ਇਹ ਪੰਗਤੀਆਂ ਕੰਸ ਹੀਣੀ ਮਨੋ ਅਵਸਥਾ ਦੀਆਂ ਪ੍ਰਤੀਕ ਹਨ, ਕਹਿਣਾ ਭੁੱਲ ਹੈ।

ਮੇਰੀ ਸਮਝ ਅਨੁਸਾਰ ਇਹ ਸਥਾਪਨਾ ਸਿਖੀ ਦੀ ਸਪਿਰਟ ਤੇ ਬਾਣੀ ਦੇ ਉਲਟ ਹੈ। ਇਹ ਬਾਹਰੋਂ ਈਸਾਈਅਤ ਵਿਚੋਂ ਆਇਆ ਵਿਚਾਰ ਹੈ। ਈਸਾਈਅਤ ਨੇ ਆਦਮ ਦੀ ਦੁਨਿਆਵੀ ਜ਼ਿੰਦਗੀ ਨੂੰ ਸਿਰ ਤੋਂ ਪੈਰਾਂ ਤਕ ਗੁਨਾਹਗਾਰ 'ਦਸਿਆ ਹੈ।' ਇਹ ਦੁਰਦਸ਼ਾ ਉਸ ਦੀ ਬੁਰੀਆਂ ਖਾਹਸ਼ਾਂ ਦੀ ਗੁਲਾਮੀ ਕਾਰਣ ਹੋਈ ਹੈ। ਚੰਗੇ ਅਮਲ ਕਰਕੇ ਵੀ ਗੁਨਾਹਾਂ ਤੋਂ ਛੁਟਕਾਰਾ ਨਹੀਂ ਹੋ ਸਕਦਾ। ਇਹਨਾਂ ਤੋਂ ਛੁਟਕਾਰੇ ਦਾ ਰਾਹ ਯਸੂ ਮਸੀਹ ਨੇ ਆਪਣੀ ਕੁਰਬਾਨੀ ਦੇ ਕੇ ਸਾਫ ਕੀਤਾ। ਇਸ ਲਈ ਛੁਟਕਾਰਾ ਪਾਣ ਲਈ ਉਸ ਤੇ ਈਮਾਨ ਲਿਆਉਣਾ ਚਾਹੀਦਾ ਹੈ।

ਗੁਰੂ ਸਾਹਿਬ ਨੇ ਤਾਂ ਇਨਸਾਨ ਦਾ ਦਰਜਾ ਬੜਾ ਉੱਚਾ ਰਖਿਆ ਹੈ: 'ਇਨੁ ਧਰਤੀ ਮਹਿ ਤੇਰੀ ਸਿਕਦਾਰੀ। ਅਵਰ ਜੋਨਿ ਤੇਰੀ ਪਨਿਹਾਰੀ।' ਪਰ, ਹਾਂ ਇਸ ਨੂੰ ਵਿਸ਼ੇ ਵਿਕਾਰਾਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ। 'ਮਨੁੱਖ ਪਸ਼ੂ ਹੈ' ਦੀ ਸਥਾਪਨਾ ਈਸਾਈਅਤ ਦੇ ਅਸਰ ਥੱਲੇ ਵੀਰ ਸਿੰਘ ਵਿਚ ਆਈ ਹੈ ਅਤੇ ਸਿਰਫ ਏਨੀ ਹੀ ਨਹੀਂ:

ਅੰਜੀਲ ਦੇ ਵਿਦਿਆਰਥੀ ਜਾਣਦੇ ਹਨ ਕਿ 'ਖੁਦਾ ਦੀ ਬਾਦਸ਼ਾਹਤ' ਕਾਇਮ ਕਰਨ ਦੀ ਸਥਾਪਨਾ ਮਸੀਹ ਵਲੋਂ ਕੀਤੀ ਗਈ ਸੀ। ਏਹੋ ਗਲ ਬਾਬਾ ਨੌਧ ਸਿੰਘ, ਯਾਨੀ ਭਾਈ ਵੀਰ ਸਿੰਘ, ਕਹਿੰਦਾ ਹੈ: "ਅਸਾਂ ਜਗਤ ਵਿਚ ਵਾਹਿਗੁਰੂ ਦਾ ਰਾਜ ਸਥਾਪਤ ਕਰਨਾ ਹੈ ਅਸਾਂ ਚੜ੍ਹਦੀਆਂ ਕਲਾਂ ਦਾ ਸੂਰਜ ਚਾੜ੍ਹਨਾ ਹੈ, ਅਸਾਂ ਪ੍ਰੇਮ ਦਾ ਰੰਗ ਜਮਾਉਣਾ ਹੈ, ਜਪਣਾ ਤੇ ਜਪਾਉਣਾ ਹੈ। (ਪੰਨਾ 67)

ਏਹੋ ਹੀ ਨਹੀਂ। ਮਸੀਹ ਆਮ ਬੀਮਾਰਾਂ ਨੂੰ ਕਹਿੰਦਾ ਸੀ: ਜਾਹ ਤੇਰੇ ਈਮਾਨ ਨੇ ਤੈਨੂੰ ਰਾਜੀ ਕਰ ਦਿਤਾ। ਭਾਈ ਵੀਰ ਸਿੰਘ ਦੀ ਸੁਭਾਗ ਵੀ ਇਕ ਅਸਾਧ ਰੋਗੀ ਬਾਰੇ ਕਹਿੰਦੀ ਹੈ: "ਫਲਾਣੇ ਰੱਬ ਦੇ ਪਿਆਰੇ ਨੇ ਮੇਰੇ ਲਈ ਅਰਦਾਸ ਕੀਤੀ ਹੈ ਤਾਂ ਮੈਂ ਵੱਲ ਹੋ ਗਿਆ।" (ਪੰਨਾ 85) ਅਗੇ ਇਸ ਗੱਲ ਦੇ ਸਹੀ ਸਿੱਧ ਕਰਨ ਲਈ ਲੰਮਾ ਚੌੜਾ ਬਿਰਤਾਂਤ ਲਿਖਿਆ ਗਿਆ ਹੈ: ਇਹ ਵੀ ਈਸਾਈਮਤ ਦਾ ਰੋਗੀ ਵਿਚਾਰ ਹੀ ਸਿਖੀ ਵਿਚ ਦਾਖਲ ਕੀਤਾ ਗਿਆ ਮਲੂਮ ਹੁੰਦਾ ਹੈ।

ਵਿਦਵਾਨਾਂ ਨੂੰ ਇਸ ਗੱਲ ਦਾ ਵੀ ਨਿਰਣਾ ਕਰਨਾ ਚਾਹੀਦਾ ਹੈ ਕਿ ਸ਼ਬਦ 'ਭਲੇ' ਤੇ 'ਉੱਤਮ' ਦੇ ਗੁਰਬਾਣੀ ਵਿੱਚ ਅਰਥ ਇੱਕੋ ਹੀ ਹਨ, ਜਾਂ ਵੱਖ ਵੱਖ। ਮੇਰੀ ਸਮਝ ਵਿੱਚ ਇਹਨਾਂ ਦੋਹਾਂ ਸ਼ਬਦਾਂ ਦੇ ਅਰਥਾਂ ਵਿੱਚ ਬਹੁਤ ਫਰੱਕ ਹੈ। ਉੱਤਮ ਮਨੁੱਖ ਵਿਚ ਸਿਫਤਾਂ ਤੇ ਗੁਣਾਂ ਦੀ ਭਰਮਾਰ ਹੁੰਦੀ ਹੈ। ਏਸੇ ਲਈ ਸ਼ਾਇਦ ਬਾਣੀ ਵਿੱਚ 'ਜਗ ਮਹਿ ਉੱਤਮ ਕਾਢੀਏ ਵਿਰਲੇ ਕੋਈ ਕੋ' ਆਇਆ ਹੈ। ਪਰ ਭਲੇ ਪੁਰਖ ਬਹੁਤ ਤੇ ਆਮ ਹੋ ਸਕਦੇ ਹਨ। ਭਲੇ ਜਾਂ ਬੁਰੇ ਹੋਣਾ ਰਾਜ ਤੇ ਸਮਾਜ ਦੇ ਲੱਛਣਾ ਤੇ ਇਹਨਾਂ ਵਲੋਂ ਪੈਦਾ ਕੀਤੇ ਵਾਤਾਵਰਣ ਤੇ ਨਿਰਭਰ ਕਰਦਾ ਹੈ। ਆਮ ਲੋਕ ਭਲੇ ਹੁੰਦੇ ਹਨ। ਪਰ ਵੀਰ ਸਿੰਘ ਇਹਨਾਂ ਦੋਹਾਂ ਸ਼ਬਦਾਂ ਦੇ ਅਰਥਾਂ ਨੂੰ ਖਲਤ ਮਲਤ ਕਰਦਾ ਵਿਖਾਈ ਦੇਂਦਾ ਹੈ। ਉਸ ਦੀਆਂ ਲਿਖਤਾਂ ਵਿਚੋਂ ਆਮ ਲੋਕਾਂ ਦੇ ਪਸ਼ੂ ਹੋਣ ਦਾ ਹੀ ਪ੍ਰਭਾਵ ਪੈਂਦਾ ਹੈ।

ਹਿੰਦੂ ਧਰਮ ਦੀਆਂ ਵੇਲਾ-ਵਿਹਾ ਚੁਕੀਆਂ ਸਥਾਪਨਾਂ, ਰਹੁ-ਰੀਤਾਂ, ਰਸਮਾਂ ਰਿਵਾਜਾਂ ਦੇ ਖਿਲਾਫ ਬਗਾਵਤਾਂ ਕਰਕੇ ਜਿਹੜੇ ਧਰਮ ਕਾਇਮ ਹੋਏ ਉਹ ਬਾਹਲਾ ਚਿਰ ਉਹ ਸ਼ੁਧਤਾ ਤੇ ਇਨਕਲਾਬੀ ਸਪਿਰਿਟ ਕਾਇਮ ਨਾ ਰਖ ਸਕੇ ਜਿੰਨ੍ਹਾਂ ਦੇ ਕਾਰਨ ਉਹਨਾਂ ਦੇ ਬਾਨੀਆਂ ਦੇ ਨਵੇਂ ਧਰਮ ਕਾਇਮ ਕੀਤੇ ਸਨ। ਸਿੱਖ ਧਰਮ ਦੀ ਵੀ ਏਹੋ ਹਾਲਤ ਹੋਈ। ਇਸ ਦਾ ਮੁਖ ਕਾਰਣ ਇਕ ਤਾਂ ਇਹ ਸੀ ਕਿ ਗੁਰੂ ਨਾਨਕ ਦੇ ਸੱਚ ਦੀ ਪੱਧਰ ਤਕ ਉਹਨਾਂ ਦੇ ਸਿਖਾਂ ਵਿਚੋਂ ਕੋਈ ਨਹੀਂ ਨਿਕਲ ਸਕੇ, ਉਹਨਾ ਦੇ ਸਿਖਾਂ ਦੇ ਦਿਮਾਗਾਂ ਵਿਚ ਹਿੰਦੂ ਧਰਮ ਦਾ ਬਹੁਤ ਕੁਝ ਕਾਇਮ ਰਿਹਾ ਜਿਹੜਾ ਪਿਛੋਂ ਮੁੜ ਹੌਲੀ ਹੌਲੀ ਸਿਖ ਧਰਮ ਵਿਚ ਸ਼ਾਮਲ ਹੋ ਗਿਆ। ਦੂਜੇ ਇਹ ਕਿ ਹਿੰਦੂ ਧਰਮ ਦੇ ਪੰਡਤ ਬੜੇ ਹੁਸ਼ਿਆਰ ਤੇ ਚਾਲਾਕ ਸਨ, ਉਹਨਾ ਨੇ ਕਈ ਤਰੀਕਿਆਂ ਨਾਲ ਸਿਖ ਧਰਮ ਵਿਚ ਰਲਾ ਮਿਲਾਇਆ ਜਿਹੜਾ ਕਿ ਆਮ ਸਿਖਾਂ ਨੇ, ਪੜਚੋਲਕ ਸੂਝ ਨਾ ਹੋਣ ਕਰਕੇ, ਕਬੂਲ ਕਰ ਲਿਆ। ਤੀਜੇ ਖੋਟ ਮਿਲਾਣ ਵਿਚ ਅੰਗਰੇਜ਼ ਹਾਕਮਾਂ ਨੇ ਹੱਦ ਕਰ ਦਿਤੀ। ਉਹਨਾ ਨੇ ਸਿਖ ਧਰਮ ਆਪਣੀ ਗੁਲਾਮੀ ਕਾਇਮ ਰੱਖਣ ਦੇ ਹਥਿਆਰ ਵਜੋਂ ਰੱਜ ਕੇ ਵਰਤਿਆ ਜਿਸ ਤੇ ਭਾਈ ਵੀਰ ਸਿੰਘ ਜੀ ਵੀ ਚੁਪ ਸਾਧ ਕੇ ਬੈਠੇ ਰਹੇ।

ਹਿੰਦੂ ਧਰਮ ਦੇ ਢੇਰ ਸਾਰੇ ਤੱਤ ਭਾਈ ਵੀਰ ਸਿੰਘ ਨੇ ਵੀ ਕਬੂਲ ਕੀਤੇ। ਕੁਝ ਕੁ ਤੱਤਾਂ ਦੀ ਖੋਜ ਅਸੀਂ ਕਰਦੇ ਹਾਂ।

ਗੁਰੂ ਨਾਨਕ ਨੇ ਚਹੁੰ ਵਰਣਾ ਦੇ ਪਰਬੰਧ ਤੋਂ ਬਗਾਵਤ ਕੀਤੀ। 'ਨੀਚੀ ਹੂੰ ਅੱਤ ਨੀਚ' ਦਾ ਆਪਣੇ ਆਪ ਨੂੰ ਸੰਗੀ ਸਾਥੀ ਬਣਾਇਆ ਅਤੇ ਵਡਿਆਂ ਨਾਲੋਂ ਆਪਣੀ ਅਲਹਿਦਗੀ ਦਾ ਏਲਾਨ ਕੀਤਾ। ਇਸ ਦਾ ਇਕੋ ਹੀ ਮਤਲਬ ਹੋ ਸਕਦਾ ਹੈ ਕਿ ਗੁਰੂ ਨਾਨਕ ਕੋਈ ਉਚ ਨੀਚ ਨਹੀਂ ਸਨ ਮੰਨਦੇ। ਉਹਨਾ ਨੇ ਆਪਣੇ ਆਪ ਨੂੰ ਨੀਚਾਂ ਨਾਲ ਬਰਾਬਰੀ ਦਾ ਸੰਕਲਪ ਪੇਸ਼ ਕੀਤਾ, ਜਾ ਨੀਚਾਂ ਨੂੰ ਆਪਣੇ ਬਰਾਬਰ ਉਚਾ ਕੀਤਾ। ਇਹ ਹਿੰਦੂ ਧਰਮ ਦੀ ਵਕਤ-ਵਿਹਾ-ਚੁਕੀ ਪ੍ਰੰਪਰਾ ਤੋਂ ਬਗਾਵਤ ਸੀ। ਪਰ ਭਾਈ ਵੀਰ ਸਿੰਘ ਇਸ ਹਿੰਦੂ ਪ੍ਰੰਪਰਾ ਤੋ ਮੁਕਤ ਨਾ ਹੋ ਸਕਿਆ। ਉਸ ਦੀਆਂ ਰਚਨਾਵਾਂ, 'ਕਮੀਣ', 'ਕੁਲੀਨ', ਉਚੇ ਘਰਾਣੇ, ਵੰਸ਼ ਬ੍ਰਾਹਮਣਪੁਣਾ ਆਦਿ ਨਾਲ ਭਰੀਆਂ ਪਈਆਂ ਹਨ। ਜਾਗੀਰਦਾਰੀ ਵਿਚਾਰਧਾਰਾ ਦੇ ਅਸਰ ਥੱਲੇ ਇਕ ਪਾਸੇ ਉਹ ਨਿੰਦਣ ਯੋਗ ਸ਼ਬਦ ਵਰਤਦਾ ਹੈ. ਦੂਜੇ ਪਾਸੇ ਉਹ ਸਰਦਾਰਾਂ, ਸ਼ਾਹੂਕਾਰਾਂ ਲਈ ਚੰਗੇ ਚੰਗੇ ਵਿਸ਼ੇਸ਼ਣਾ ਦੀ ਵਰਤੋਂ ਕਰਦਾ ਹੈ: ਮੈਂ ਕੁਛ ਉਦਾਹਰਣ ਦੇਂਦਾ ਹਾਂ:

"ਮੈਂ ਸ਼ੇਰਨੀ ਹਾਂ, ਕੋਈ ਕਮੀਣ ਇਸਤਰੀ ਨਹੀਂ ਹਾਂ ਕਿ ਕਿਸੇ ਲਾਲਚ ਵਿਚ ਫਸਾਂ" (ਸੁੰ: 54) ਜਮਾਦਾਰ (ਮੁਗ਼ਲ) ਜੀ ਸਨ ਇਕ ਕੁਲੀਨ ਪੁਰਖ. ਇਖਲਾਕੀ ਸਾਹਿਤ ਵੀ ਪੜ੍ਹੇ ਹੋਏ ਸਨ" (ਬਿ: 75) "ਤੁਸੀਂ ਉੱਚੇ ਘਰਾਣੇ ਦੇ ਹੋ" (ਬੇਗਮ ਨੂੰ) (ਬਿ. 143)" ਹੁਣ ਛੇਕੜ ਦਾ ਲਾਲ ਦੀਪਕ 'ਵੰਸ਼ ਦਾ, ਉਜਲਾ ਕਰਦਾ ਵੰਸ਼, ਸੋਹਣਾ ਜੁਝਿਆ।" (ਰਾ: 116) "ਕਾਲੇ ਕਾਲੇ, ਕੋਈ ਚੂਹੜਿਓਂ" ਤੇ ਕੋਈ ਚਮਿਆਰੋਂ ਕਰਾਨੀ ਹੋਇਆ ਹੋਇਆਂ ਵਲੋਂ ਵੀ ਏਹੋ ਜੇਹੇ (ਵਿਆਹ ਦੇ) ਸੰਦੇਸ਼ ਮਿਲੇ। ਹਿੰਦੂ ਧਰਮ ਤੇ ਉੱਚੇ ਕਰਮ ਕਾਂਡ ਵਾਲੇ ਤੇ ਜੈਨੀ ਪੱਖੇ ਵਿਚ ਪਲੀ ਕੁੜੀ ਨੂੰ ਉਹਨਾਂ ਨੂੰ ਵੇਖਕੇ ਉਛਾਹਣਾ ਆਵੇ। ਬ੍ਰਾਹਮਣ ਪੁਣੇ ਦਾ ਮਾਨ ਤੇ ਸੁੱਚ ਰੱਖਣ ਵਾਲੀ...(ਨੌ: 7) ਉਕਤ ਉਦਾਹਰਣਾ ਤੋਂ ਸਾਫ ਪ੍ਰਗਟ ਹੁੰਦਾ ਹੈ ਕਿ ਵੀਰ ਸਿੰਘ ਨੀਵੀਆਂ ਸ਼ਰੇਣੀਆਂ ਨੂੰ ਘਿਰਣਾ ਕਰਦਾ ਪ੍ਰਗਟ ਹੁੰਦਾ ਹੈ ਅਤੇ ਉਤਲੀਆਂ ਲਈ ਸਤਕਾਰ। ਸਰਦਾਰਾਂ, ਸ਼ਾਹੂਕਾਰਾਂ ਲਈ ਤਾਂ ਉਹਦਾ ਪਿਆਰ ਤੇ ਆਦਰ ਡੁਲ੍ਹ ਡੁਲ੍ਹ ਪੈਂਦਾ ਹੈ, ਮਿਸਾਲਾਂ ਢੇਰ ਦਿਤੀਆਂ ਜਾ ਸਕਦੀਆਂ ਹਨ। ਵਰਤੇ ਗਏ ਸ਼ਬਦ ਬੇਮਤਲਬ ਨਹੀਂ ਹੁੰਦੇ ਉਹਨਾਂ ਨਾਲ ਲੇਖਕ ਦੀ ਮਨੋ-ਬਿਰਤੀ ਜੁੜੀ ਹੋਈ ਹੁੰਦੀ ਹੈ। ਗੁਰੂ ਗਰੰਥ ਦੇ ਵਿਆਖਿਆਕਾਰ ਹੋਣ ਦੇ ਬਾਵਜੂਦ ਉਹਨਾ ਦੇ ਅੰਦਰੋਂ ਹਿੰਦੂ ਧਰਮ ਦਾ ਅਸਰ ਨਹੀਂ ਗਿਆ।

ਹੋਰ ਲਓ: ਭਾਈ ਜੀ ਵਹਿਮਾਂ ਭਰਮਾਂ ਦੇ ਵੀ ਚੰਗੇ ਪਰਚਾਰਕ ਹਨ। "ਗਰੀਬਾ ਤੇ ਦੁਖੀ ਅਨਾਥਾਂ ਦੀ ਪੁਕਾਰ ਉੱਠੀ···ਕਰਤਾਰ ਦੇ ਜ਼ਬਰਦਸਤ ਹੱਥਾਂ ਨੇ ਦੁਰਾਨੀ ਜ਼ਾਲਮ ਦੀ ਫੌਜ ਵਿਚ ਹੈਜ਼ਾ ਘੱਲਿਆ। (ਬਿ: 169) ਪਹਿਲੋਂ ਤੋਂ ਬਰਖਾ ਦੀ ਲੋੜ ਹੋਣ ਕਰਕੇ ਖੁਸ਼ੀ······ਪਰਨਾਲਿਆਂ ਨੇ ਕਈ ਦਿਨ ਬਸ ਹੀ ਨਾ ਕੀਤੀ......ਪਹਿਲੋਂ ਤਾਂ ਬਾਬੇ ਨੇ ਰਜ਼ਾ ਦਾ ਉਪਦੇਸ਼ ਕੀਤਾ......ਧਰਮਸ਼ਾਲਾ ਵਿਚ ਅਖੰਡ ਪਾਠ ਰਖਾ ਦਿਤਾ। ਵਾਹਿਗੁਰੂ ਨੇ ਮਿਹਰ ਕੀਤੀ, ਬਰਖਾ ਨੇ ਅੱਤ ਤੋਂ ਬਸ ਕੀਤੀ।" ਏਹੋ ਜੇਹੀਆਂ ਰੀਤਾਂ ਹਿੰਦੂ ਧਰਮ ਦੀ ਹੀ ਨਕਲ ਹਨ। ਕਾਲ ਪੈ ਜਾਏ ਤਾਂ ਹਵਨ ਯੱਗ ਕਰੋ, ਬੀਮਾਰੀ ਪੈ ਜਾਏ ਤਾਂ ਹਵਨ-ਕੁੰਡ ਅਗੇ ਹਥ ਜੋੜੋ। ਜਦੋਂ ਕੋਈ ਦੁਸ਼ਮਣ ਚੜ੍ਹ ਆਏ, ਜਾਂ ਲੋਟੂ ਤੇ ਭਰਿਸ਼ਟਾਚਾਰੀ ਸਮਾਜ ਦੇ ਕਾਰਣ ਲੋਕ ਖਾਣ ਪੀਣ ਦੀਆਂ ਚੀਜ਼ਾਂ ਤੋਂ ਵੀ ਆਤਰ ਹੋ ਜਾਣ ਤਾਂ ਉਤਾਂਹ ਨੂੰ ਮੂੰਹ ਕਰਕੇ ਪੁਕਾਰਦੇ ਰਹੋ, ਹੇ ਈਸ਼ਵਰ. ਬਹੁੜ, ਕੋਈ ਅਵਤਾਰ ਪੈਗੰਬਰ, ਗੁਰੂ, ਮਹਿੰਦੀ ਉਤੋਂ ਭੇਜ, ਜਿਹੜਾ ਸਾਡੀ ਆ ਕੇ ਬਾਂਹ ਫੜੇ ਤੇ ਸਾਨੂੰ ਦੁੱਖਾਂ ਤੋਂ ਛੁੜਾਏ। 'ਇਹ ਉਤੋਂ ਆ ਕੇ ਛੁੜਾਨ ਦੀ ਗਲ' ਮਸੀਹ ਤੋਂ ਵੀ ਕਈ ਸੌ ਸਾਲ ਪਹਿਲੋਂ ਕਿਸੇ ਮੁਰੱਬੀ ਜਾਂ ਪਾਦਰੀ ਨੇ ਕਹੀ ਸੀ ਜਿਹੜੀ ਹਰ ਇਕ ਮਜ਼ਹਬ ਨੇ ਅੰਨੇਵਾਹ ਕਬੂਲ ਕਰ ਲਈ। ਰਾਜਸੱਤਾ ਲਈ ਇਹ ਗਲ ਬੜੀ ਸੂਤ ਬੈਠਦੀ ਸੀ। ਉਹਨਾਂ ਨੇ 'ਉਤੇ ਵੱਲ ਮੂੰਹ ਕੀਤੀ ਰਖਣ ਦਾ' ਰੱਜ ਕੇ ਪਰਚਾਰ ਕੀਤਾ। ਤਾਂ ਜੋ ਲੋਕਾਂ ਦਾ ਮੂੰਹ ਉਹਨਾਂ ਵਲੋਂ ਹੋਰ ਥਾਂਈ ਹੋਇਆ ਰਹੇ।

ਬਾਬਰ ਦੇ ਹੱਲੇ ਵੇਲੇ ਵੀ ਪੰਡਤਾਂ ਨੇ ਧਰਵਾਸ ਦਿਤਾ ਕਿ ਮੁਗੱਲ ਅੰਨ੍ਹੇ ਹੋ ਜਾਣਗੇ, ਰੱਬ ਉਤੋਂ ਬਹੁੜੇਗਾ ਪਰ ਕੋਈ ਮੁਗਲ ਅੰਨ੍ਹਾ ਨਹੀਂ ਸੀ ਹੋਇਆ ਅਤੇ ਗੁਰੂ ਨਾਨਕ ਨੇ ਇਸ ਦੀ ਇਹ ਆਖ ਕੇ ਤਸਦੀਕ ਕੀਤੀ ਸੀ: 'ਕੋਈ ਮੁਗਲ ਨਾ ਹੋਇਆ ਅੰਧਾ ਕਿਸੇ ਨਾ ਪਰਚਾ ਲਾਇਆ।' ਸਿਖ ਵਿਦਵਾਨਾਂ ਦਾ ਫਰਜ਼ ਹੈ ਕਿ ਉਹ ਸਿਖੀ ਵਿਚ ਆਏ ਗੈਰ-ਸਿਖੀ ਅਸਰਾਂ ਤੇ ਪ੍ਰਭਾਵਾਂ ਦੀ ਖੋਜ ਕਰਨ ਅਤੇ ਏਹੋ ਜਿਹੀਆਂ ਮਸ਼ਕੂਕ ਗੱਲਾਂ ਦਾ ਨਿਰਣਾ ਕਰਕੇ ਅਸਲੀਅਤ ਪੇਸ਼ ਕਰਨ।

ਹੁਣ ਅਸੀਂ ਵੀਰ ਸਿੰਘ ਦੇ 'ਰਾਜ ਬਾਰੇ' ਵਿਚਾਰਾਂ ਦਾ ਅਧਿਅਨ ਕਰਦੇ ਹਾਂ। ਉਹ ਮਾਂ ਦੇ ਪਾਤਰ ਰਾਹੀਂ ਕਹਿੰਦੇ ਹਨ : 'ਕਰਤਾਰ ਨੇ ਉਹਨਾਂ (ਮੁਗਲਾਂ) ਨੂੰ ਰਾਜ ਦਿਤਾ ਹੈ ਅਤੇ ਉਹ ਰਾਜ ਅੱਨਿਆਂ ਦਾ ਕਰਦੇ ਹਨ, ਧਰਮ ਔਰ ਨਿਆਂ ਦਾ ਰਾਜ ਨਹੀਂ ਕਰਦੇ......ਜ਼ੁਲਮ ਕਰਦੇ ਹਨ। (ਬਿ. 50) 'ਫੇਰ ਤੂੰ ਸਜਨੀ। ਆਹਿ ਰਾਣੀ ਦੇਸ਼ ਦੀ—ਰਾਜਾ ਰੱਬ ਸਰੂਪ ਲੋਕ਼ੀ ਆਖਦੇ।' (ਰਾ. 72) ਰਾਜੇ ਬਾਰੇ ਇਹ ਵਿਚਾਰ ਵੀ ਭਾਈ ਜੀ ਨੇ ਹਿੰਦੂ ਮਤ ਵਿਚੋਂ ਲਏ ਹਨ। ਹਿੰਦੂ ਮੱਤ ਅਨੁਸਾਰ ਰਾਜਾ ਈਸ਼ਰ ਦਾ ਅਵਤਾਰ ਹੈ. ਉਹ ਨਿਤਕੱਲਕ ਹੈ : ਸਮਰੱਥ ਕੋ ਨਹੀਂ ਦੋਸ਼ ਗੁਸਾਈ (ਤੁਲਸੀ) ਉਹ ਕਾਲ ਦੇ ਬਨਾਣ ਵਾਲਾ ਹੈ : ਰਾਜਾ ਕਾਲਸਯ ਕਰਮਿਣ। ਹੋ ਸਕਦਾ ਹੈ ਇਸ ਧਾਰਨਾ ਦੀ ਪਕਿਆਈ ਲਈ ਵੀਰ ਸਿੰਘ ਨੂੰ ਈਸਾਈ ਮਤ ਵਿਚੋਂ ਵੀ ਪਰੇਰਨਾ ਮਿਲੀ ਹੋਵੇ। ਕਿਉਂਕਿ ਅਠਾਰ੍ਹਵੀਂ-ਉੱਨਵੀਂ ਸਦੀ ਦੇ ਦੌਰਾਨ ਪਾਦਰੀਆਂ ਨੇ 'ਬਾਦਸ਼ਾਹਾਂ ਦੇ ਈਸ਼ਰੀ ਹੱਕ'(Divine Right of Kings) ਦਾ ਬੜਾ ਪਰਚਾਰ ਕੀਤਾ ਸੀ। ਪਰ ਮੁਖ ਪ੍ਰਭਾਵ ਹਿੰਦੂ ਮਤ ਦਾ ਹੀ ਜਾਪਦਾ ਹੈ ਜਿਸ ਦਾ ਉਹਨਾਂ ਨੇ ਬੜਾ ਮੁਤਾਲਿਆ ਹੋਇਆ ਸੀ।

ਰਾਜੇ ਰੱਬ ਨੇ ਕਦੇ ਨਹੀਂ ਬਣਾਏ। ਜ਼ੋਰਾਵਰ ਕਬੀਲਿਆਂ ਨੇ ਛੋਟੇ ਕਬੀਲਿਆਂ ਨੂੰ ਹਰਾ ਕੇ, ਉਹਨਾਂ ਦੇ ਆਹੂ ਲਾਹ ਕੇ ਤੇ ਲੁੱਟ ਕੇ, ਜਥੇਬੰਦੀ ਤੇ ਚੰਗੇ ਹਥਿਆਰਾਂ ਦੀ ਤਾਕਤ ਨਾਲ, ਰਾਜ ਪਰਾਪਤ ਕੀਤੇ ਤੇ ਜੇਤੂ ਕਬੀਲਿਆਂ ਦੇ ਰਾਜੇ ਆਗੂ ਬਣ ਗਏ। ਹਾਰੂ ਕਬੀਲੇ ਗ਼ੁਲਾਮ ਬਣਾ ਲਏ ਗਏ ਅਤੇ ਪੈਦਾਵਾਰ ਦੇ ਕੰਮ ਵਿਚ ਜੋ ਲਏ ਗਏ ਰਾਜਿਆਂ ਨੂੰ 'ਈਸ਼ਰੀ ਅਵਤਾਰ' ਪਰੋਹਤਾਂ ਤੇ ਪੁਜਾਰੀਆਂ ਨੇ ਅਪਣੀਆਂ ਗਰਜ਼ਾਂ ਪਾਲਣ ਲਈ ਬਣਾਇਆ, ਜਾਪਦਾ ਹੈ ਕਿ ਭਾਈ ਜੀ ਨੂੰ ਕਦੀਮੀ ਇਤਿਹਾਸ ਦੇ ਅਧਿਐਨ ਦਾ ਮੌਕਿਆ ਨਸੀਬ ਨਹੀਂ ਹੋਇਆ। ਇਹ ਸਥਾਪਨਾ ਵੀ ਮੇਰੀ ਜਾਚੇ, ਗੁਰੂ ਮਤ ਦੇ ਬਿਲਕੁਲ ਅਨੁਕੂਲ ਨਹੀਂ—ਉਸ ਦੇ ਉਲਟ ਹੈ।

ਗੁਰੂ ਗਰੰਥ ਦੇ ਵਿਆਖਿਆਕਾਰ ਵੀਰ ਸਿੰਘ ਲਈ ਗੁਰੂ ਨਾਨਕ ਦੇ ਵਾਕ : "ਰਾਜ਼ੇ ਸ਼ੀਹ ਮੁਕ਼ੱਦਮ ਕੁੱਤੇ" ਜਾਂ "ਕਲਕਾਤੀ ਰਾਜੇ ਕਾਸਾਈ"......ਆਦਿ ਕੋਈ ਅਰਥ ਨਹੀਂ ਰਖਦੇ। ਨਾ ਹੀ ਉਹਨਾਂ ਲਈ ਭਾਈ ਗੁਰਦਾਸ ਦੀ ਤੁਕ : ਰਾਜ ਪਾਪ ਕਮਾਂਵਦੇ ਉਲਟੀ ਵਾੜ ਖੇਤ ਕੋ ਖਾਈ" ਦੀ ਕੋਈ ਮਹੱਤਤਾ ਹੈ। ਉਹਨਾਂ ਨੂੰ ਕੋਈ ਪਤਾ ਨਹੀਂ ਕਿ ਇਤਿਹਾਸਕ ਤੌਰ ਤੇ ਇਹ ਪੁਰਾਣੀ ਹਿੰਦੂ (8) ਪਰੰਪਰਾ ਦੇ ਖਿਲਾਫ ਬਗਾਵਤ ਦਾ ਏਲਾਨ ਸੀ ਜਿਸ ਦਾ ਝੰਡਾਂ ਭਗਤਾਂ ਵਿਚੋਂ ਸਿਰਫ ਗੁਰੂ ਨਾਨਕ ਨੇ ਹੀ ਉਠਾਇਆ ਸੀ। ਉਸ ਜ਼ਮਾਨੇ ਵਿਚ ਇਹ ਆਵਾਜ਼ ਜਨਤਾ ਲਈ ਇਨਕਲਾਬ ਦੀ ਆਵਾਜ਼ ਸੀ ਜਿਨ੍ਹਾਂ ਨੂੰ 'ਰਾਜੇ ਰੱਬੀ ਅਵਤਾਰ ਨੇ' ਦਸ ਦਸ ਕੇ ਨਿਆਸਰੇ, ਨਿਗੂਣੇ ਤੇ ਬੇ-ਹਰਕਤੇ ਕਰ ਦਿਤਾ ਗਿਆ ਸੀ। ਇਹ ਰਾਜਿਆਂ ਦੇ ਵਿਰੁਧ ਹਰਕਤ ਵਿਚ ਆਉਣ ਤੇ ਲਾਮ-ਬੰਦ ਹੋਣ ਦਾ ਸਦਾ ਸੀ ਜਿਸਨੂੰ ਹਿੰਦੂ ਧਰਮ ਦੇ ਅਸਰ ਥਲੇ ਭਾਈ ਜੀ ਨਹੀਂ ਸਮਝ ਸਕੇ। ਇਹ ਵਾਕ ਉਸ ਮਹਾਂਪੁਰਖੁ ਦੇ ਦਿਲ ਵਿਚੋਂ ਹੀ ਨਿਕਲ ਸਕਦੇ ਹਨ ਜਿਸ ਨੇ ਪੀੜਤ ਲੋਕਾਂ ਤੇ ਜ਼ੁਲਮ ਤੇ ਉਪੱਦਰ ਹੁੰਦੇ ਵੇਖੇ ਸਨ ਅਤੇ ਜਿਹੜਾ, ਰਾਜਿਆਂ, ਦੀ ਤਾਂ ਗੱਲ ਛਡੋ—"ਤੈਂ ਕੀ ਦਰਦ ਨਾਂ ਆਇਆ" ਪੁਕਾਰ ਕੇ ਆਪਣੇ ਰੱਬ ਅੱਗੇ ਵੀ ਪਰੋਟੈਸਟ ਕਰ ਸਕਦਾ ਹੈ।

ਵੀਰ ਸਿੰਘ ਆਖਦਾ ਹੈ : "ਅਸੀਂ ਭਾਈਚਾਰੇ ਵਿਚ ਵਸਦੇ ਹਾਂ......ਭਾਈਚਾਰਾ, ਰਾਜ, ਰਿਆਸਤ ਸਭ ਦੀ ਸਾਨੂੰ ਸੋਝੀ ਹੈ। (ਨੋ: 75) ਜਦ ਸਾਡੇ ਸੁਖਨ ਵਿਚ, ਖਿਆਲ ਵਿਚ, ਵਰਤੋਂ ਵਿਚ ਅਦਲ ਵਸ ਗਿਆ। ਸਾਰੇ ਸੁਖੀ ਹੋ ਗਏ। ਭਾਈਚਾਰਾ (Society) ਤੇ ਰਯਾਸਤ (State) ਦੋਵੇਂ ਇਨਸਾਨ ਦੇ ਆਸ਼ਰਮ ਸਿਰੇ ਚੜੇ......" (ਨੋ: 60) ਜੇ ਸਾਰੇ ਜਣੇ ਧਕੋਂ ਧੋੜੇ ਤੋਂ ਆਪਣੇ ਫਾਇੰਦੇ ਵਲ...ਦੂਜੇ ਦੀ ਗੁਪਤ ਪ੍ਰਗਟ ਸੀਨੇ ਜ਼ੋਰੀ ਨਾਲ ਜਾਂ ਛਲ ਕਪਟ ਨਾਲ ਹਾਨੀ ਕਰਕੇ ਲਗੇ ਰਹੇ ਤਾਂ ਮਨੁੱਖ ਤੋਂ ਮਨੁਖ ਨੂੰ ਸੁਖ ਮਿਲ ਸਕਣਾ ਕਿਥੇ ਰਿਹਾ ਨਾ ਭਾਈਚਾਰਾ (society) ਰਿਹਾ, ਨਾ ਰਿਆਸਤ (state) ਤੇ ਨਾ ਰਾਜ ਸੁਖ...(ਨੋ 74)

ਉਤਲੇ ਸਾਰੇ ਹਵਾਲਿਆਂ ਤੋਂ ਇਕੋ ਗਲ ਉਭਰ ਕੇ ਖਲੋਂਦੀ ਹੈ। ਉਹ ਇਹ ਕਿ ਸਾਰਾ ਕਸੂਰ ਤੇ ਗੁਨਾਹ 'ਪਸ਼ੂ ਮਨੁਖ ਦਾ ਹੈ।' ਰਿਆਸਤ ਬੜੀ ਨੇਕ ਪਾਕ ਹੈ। ਸਮਾਜ ਦੀ ਖਸਲਤ ਬਦਲਨ ਦੀ ਕੋਈ ਲੋੜ ਨਹੀਂ। 'ਪਸ਼ੂ ਮਨੁੱਖ' ਦਾ ਸੁਧਾਰ ਕਰ ਲਓ, ਦੁਨੀਆਂ 'ਬੈਕੁੰਠ' ਬਣ ਜਾਏਗੀ। ਅਤੇ ਵੀਰ ਸਿੰਘ ਏਥੋਂ ਤਕ ਜਾਂਦਾ ਹੈ ਕਿ "ਜੇ ਰਾਜਾ ਫੌਜਾਂ, ਪੁਲਸਾਂ ਤੇ ਜੇਲ ਖਾਨੇ ਬੰਦ ਕਰ ਦੇਵੇ ਤੱਦ ਇਸ ਪਸ਼ੂ ਬਿਰਤੀ ਦੇ ਕਾਰਣ ਜਗਤ ਵਿਚ ਬਸ ਘਮਸਾਨ ਮਚ ਜਾਵੇ ਤਾਂ ਪਿਆ ਬੰਦੇ ਨੂੰ ਬੰਦਾ ਵੱਢ ਵੱਢ ਖਾਵੇ (ਨੋ: 33)

"ਸੋਝੀ" ਵਾਲੇ ਵੀਰ ਸਿੰਘ ਨੂੰ ਰਿਆਸਤ ਜਾਂ ਸਮਾਜ ਬਾਰੇ ਕੋਈ ਸੋਝੀ ਨਹੀਂ ਮਲੂਮ ਹੁੰਦੀ। ਕਾਰਣ ਇਸ ਦੇ ਪੰਜਾਬ ਦਾ ਬੋਧਕ ਤੇ ਸਮਾਜੀ ਪਛੜੇਵਾਂ ਸਨ। ਨਾ ਰੱਬ ਨੇ ਉਦੋਂ ਰਾਜੇ ਘਲੇ ਅਤੇ ਨਾ ਹੀ ਉਤੋਂ ਰੱਬ ਦੀ ਘਲੀ ਰਿਆਸਤ ਆਈ ਸੀ। ਰਿਆਸਤ ਸਮਾਜ ਵਿਚੋਂ ਸ਼ਰੇਣੀ ਵਿਰੋਧਾਂ ਦੇ ਤੇਜ ਹੋ ਜਾਣ ਦੇ ਕਾਰਣ ਪੈਦਾ ਹੋਈ। ਇਸ ਦੇ ਪੈਦਾ ਹੋਣ ਦਾ ਮਕੱਸਦ ਸੀ : ਗੁਲਾਮਾਂ ਨੂੰ ਗੁਲਾਮਦਾਰਾਂ ਰਾਹੀਂ ਤੇ ਮਜ਼ਦੂਰਾਂ ਨੂੰ ਮਾਲਕਾਂ ਰਾਂਹੀ, ਰਜਵਾੜੇ-ਜਾਗੀਰਦਾਰਾਂ ਤੇ ਸਰਮਾਏਦਾਰਾਂ ਦੇ ਜਾਏਦਾਦੀ ਸੁਆਰਥਾਂ ਲਈ ਦਬਾ ਕੇ ਰਖਣਾ ਅਤੇ ਉਹਨਾਂ ਦੀ ਲੁੱਟ ਚੁੰਘ ਕਰਨੀ, ਰਿਆਸਤ ਦਾ ਅਜ ਵੀ ਏਹੋ ਰੋਲ ਜਾਗੀਰਦਾਰੀ ਤੇ ਸਰਮ ਏਦਾਰੀ ਸਮਾਜਾਂ ਵਿਚ ਜਾਰੀ ਹੈ। ਅੱਜ ਸ਼ਰੇਣੀ ਰਿਸ਼ਤੇ ਏਨੇ ਸਾਫ ਹੋ ਚੁਕੇ ਹਨ ਕਿ ਇਸ ਸਥਾਪਨਾ ਤੇ ਕਿੰਤੂ ਕਰਨਾ ਅਸੰਭਵ ਨਹੀਂ ਤਾਂ ਮੁਸ਼ਕਲ ਜ਼ਰੂਰ ਹੋ ਗਿਆ ਹੈ।

ਪਰ ਇਹ ਅਮੂਰਤ (ਐਬਸਟ੍ਰੈਕਟ) ਸਿਧਾਂਤ ਦੀਆਂ ਗੱਲਾਂ ਹਨ। ਅਸੀਂ ਅਸਲ ਯਥਾਰਥ ਦੀ ਗੱਲ ਕਰਦੇ ਹਾਂ। ਅੰਗਰੇਜ਼ ਤਾਜਰਾਂ ਨੇ ਜਿੰਨ੍ਹਾਂ ਫ਼ਰੇਬਾਂ, ਧੋਖਿਆਂ, ਬੇਈਮਾਨੀਆਂ ਜ਼ੁਲਮਾਂ ਤੇ ਤਸ਼ਦੱਦਾ ਦੀ ਵਰਤੋਂ ਕਰਕੇ ਹਿੰਦੁਸਤਾਨ ਵਿਚ ਰਾਜ ਸਥਾਪਤ ਕੀਤਾ। ਸਾਡਾ ਇਤਿਹਾਸ ਉਸ ਦਾ ਗੁਆਹ ਹੈ, ਅਤੇ ਸਿਖ ਰਾਜ ਨੂੰ ਜਿੰਨ੍ਹਾ ਚਾਲਾਂ ਵਾਅਦਿਆਂ, ਧੋਖਿਆਂ ਵਗ਼ੈਰਾਂ ਨਾਲ ਤਬਾਹ ਕੀਤਾ, ਉਹ ਭਾਈ ਵੀਰ ਸਿੰਘ ਨੂੰ ਭੁਲਾ ਹੋਇਆ ਨਹੀਂ ਸੀ। ਪਰ ਉਹਨਾਂ ਨੇ ਤਾਂ ਇਹ ਪ੍ਰਵਾਨ ਕਰ ਲਿਆ ਹੋਇਆ ਸੀ ਕਿ ਅੰਗਰੇਜ਼ ਹਾਕਮ ਰੱਬ ਨੇ ਘਲੇ ਹੋਏ ਹਨ, ਗੁਰੂ ਤੇਗ ਬਹਾਦਰ ਕੇਸ ਸੁਕਾਉਂਦੇ ਹੋਏ ਦਿਲੀ ਵਿਚ ਆਪਣੇ "ਟੋਪੀ ਵਾਲੇ ਸਿਖਾਂ" ਦੇ ਆਉਣ ਵੱਲ ਵੇਖ ਰਹੇ ਸਨ। ਤੁਸੀਂ "ਖਾਲਸਾ ਸਮਾਚਾਰ" ਦੇ ਕਿਸੇ ਇਕ ਪਰਚੇ ਵਿਚ ਵਿਖਾ ਦਿਓ ਕਿ ਉਹਨਾ ਨੇ "ਟੋਪੀ ਵਾਲੇ ਸਿਖ" ਦੇ ਗਲਤ ਸਿਧਾਂਤ ਦੀ ਕਿਤੇ ਤਰਦੀਦ ਕੀਤੀ ਹੋਵੇ। ਉਹਨਾ ਨੇ ਗੁਰੂਆਂ ਦੀਆਂ ਜੀਵਨੀਆਂ ਲਿਖੀਆਂ ਸਨ। ਉਹਨਾ ਵਿਚ ਹੀ ਕਿਤੇ ਜ਼ਿਕਰ ਹੋਵੇ ਕਿ "ਟੋਪੀ ਵਾਲੇ ਸਿੱਖ" ਦੀ ਘਾੜਤ ਕਿਸੇ ਅੰਗਰੇਜ਼-ਪਿੱਠੂ ਨੇ ਘੜੀ ਹੈ, ਇਹ ਸਿਖ ਧਰਮ ਦੇ ਅਨੁਕੂਲ ਨਹੀਂ। ਤੁਹਾਨੂੰ ਇਸ ਬਾਰੇ ਕੁਛ ਨਹੀਂ ਮਿਲੇਗਾ।

ਅਤੇ ਮਨੁਖ ਪਸ਼ੂ ਹੈ ਦਾ ਸਿਧਾਂਤ ਤੁਸੀਂ ਇਕ ਵਾਰ ਕਬੂਲ ਕਰ ਲਓ, ਫੇਰ ਰਿਆਸਤ ਸਭ ਜ਼ੁਲਮਾਂ, ਪਾਪਾਂ, ਗੁਨਾਹਾਂ, ਭਰਿਸ਼ਟਾਚਾਰਾਂ, ਦੁਰਾਚਾਰਾਂ ਤੋਂ ਬਰੀ, ਮੁਕਤ ਤੇ ਸੁਰਖਰੂ, ਅਤੇ ਪਸ਼ੂ ਮਨੁਖ ਉਤਲੇ ਸਭ ਉਪੱਦਰਾਂ ਗੁਨਾਹ ਦਾ ਜ਼ੁਮੇਵਾਰ, ਦੋਸ਼ੀ ਤੇ ਸਿਰ ਲਾਹੇ ਜਾਣ ਦੇ ਕਾਬਲ। ਇਹ ਸਿਧਾਂਤ ਭਾਈ ਵੀਰ ਸਿੰਘ ਨੂੰ 'ਅਮਾਂ ਨਾਲੋਂ ਵੀ ਹੇਜਲਾ" ਬਣਾਂਦਾ ਹੈ ਅਤੇ ਉਹੋ ਗੱਲ ਕਰਦਾ ਹੈ ਜਿਹੜੀ ਅੰਗਰੇਜ਼ ਸਾਡੇ ਮੱਥੇ ਮੜ ਕੇ ਆਪਣੇ ਰਾਜ ਨੂੰ ਜਾਇਜ਼ ਠਹਿਰਾਂਦੇ ਸਨ ਅੰਗਰੇਜ਼ ਹਾਕਮ ਬਾਰ ਬਾਰ ਕਹਿਦੇ ਸਨ : ਤੁਸੀਂ 'ਜਾਹਲ ਤੇ ਅਸਭਿਆ, ਵਹਿਸ਼ੀ ਤੇ ਬੇਸੂਝ ਹੋ। ਅਸੀਂ ਤੁਹਾਨੂੰ ਮਨੁਖ ਤੇ ਸਭਿਅਕ ਬਨਾਣ ਲਈ ਆਏ ਹਾਂ'। ਭਾਈ ਵੀਰ ਸਿੰਘ ਜੀ 'ਗ਼ੋਰੇ ਮਨੁਖ ਦਾ ਬੋਝ', ਅੰਗਰੇਜ਼ਾਂ ਦੇ ਸਾਨੂੰ 'ਸਭਿਆਚਾਰ ਬਨਾਣ ਦੇ ਮਿਸ਼ਨ' ਤੋਂ ਭੁਲੇ ਹੋਏ ਨਹੀਂ ਸਨ। ਪਰ ਉਹ ਇਹਨਾਂ ਬਾਰੇ ਕੁਝ ਲਿਖਣ ਤੋਂ ਅਸਮਰਥ ਸਨ। ਇਸ ਸਿਧਾਂਤ ਤੋਂ ਬਿਹਤਰ ਅੰਗਰੇਜ਼ ਰਾਜ ਦੀ ਵਫ਼ਾਦਾਰੀ, ਤਰਫ਼ਦਾਰੀ ਤੇ ਰਖਿਆ ਦਾ ਹੋਰ ਕੋਈ ਸਿਧਾਂਤ ਨਹੀਂ ਹੋ ਸਕਦਾ। ਇਸ ਦੇ ਪਰਚਾਰ ਨਾਲ ਸਿਖਾਂ ਵਿਚ ਗੁਲਾਮੀ ਦਾ ਤੌਂਕ ਤਕੜਾ ਤੇ ਮਜ਼ਬੂਤ ਹੋਇਆ।

ਭਾਈ ਵੀਰ ਸਿੰਘ ਤੇ ਸ: ਸੁੰਦਰ ਸਿੰਘ ਮਜੀਠੀਆ ਦੀ ਸਿੰਘ ਸਭਾ ਨੇ ਵੀ ਸਿੱਖ ਮਤ ਦੇ ਤੋੜਨ-ਮਰੋੜਨ ਤੇ ਬਰਿਟਿਸ਼ ਰਾਜ ਦੀ ਹਮਾਇਤ ਵਿਚ ਹਿੱਸਾ ਪਾਇਆ। ਸਿੰਘ ਸਭਾ ਲੁਧਿਆਣੇ ਨੇ 'ਨਮਕ ਹਲਾਲ ਨਾਥ ਕਾ ਕਰੀਏ' ਦੀ ਤੁਕ ਲਿਖ ਕੇ ਅੰਗਰੇਜ਼ ਹਕੂਮਤ ਨਾਲ ਵਫ਼ਾਦਾਰੀ ਦਾ ਇਜ਼ਹਾਰ ਕੀਤਾ ਅਤੇ ਸ਼ਬਦ 'ਨਾਥ' ਨੂੰ ਅੰਗਰੇਜ਼ ਹਾਕਮਾਂ ਦੇ ਅਰਥਾਂ ਵਿਚ ਵਰਤਿਆ। ਮੁਸਲਮਾਨਾ ਉਤੇ ਨਾ ਇਤਬਾਰ ਕਰਨ ਬਾਰੇ ਤੇਲ ਵਿਚ ਡੁਬੀ ਬਾਂਹ ਨੂੰ ਤਿਲਾਂ ਦੀ ਬੋਰੀ ਵਿਚ ਖੋਭਕੇ ਲਗੇ ਤਿਲਾਂ ਜਿੰਨੀਆਂ ਕਸਮਾਂ ਖਾਣ ਦੀ ਕਹਾਣੀ ਤਾਂ ਆਮ ਪਰਚਾਰੀ ਗਈ। ਇਹ ਫੌਜਾਂ ਵਿਚੋਂ ਹੁੰਦੀ ਹੋਈ ਆਮ ਪਿੰਡਾਂ ਵਿਚ ਪਹੁੰਚ ਗਈ ਮੈਂ ਏਥੇ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਤੇ ਸਿੱਖ ਇਤਿਹਾਸ ਵਿਚੋਂ ਇਸ ਦੇ ਵਿਰੁਧ ਹਵਾਲੇ ਦੇ ਕੇ ਲੇਖ ਲੰਮਾ ਨਹੀਂ ਕਰਨਾ ਚਾਹੁੰਦਾ ਅਤੇ 'ਸਦੀਵੀ ਰਾਜ' ਦੇ ਮਤੇ ਪਾਸ ਕਰਨਾ ਤਾਂ 'ਕੋਈ ਨਾ ਰਹਿਸੀ ਰਾਜਾ ਰਾਣਾ, 'ਜੋ ਆਇਆ ਸੋ ਚਲਸੀ' ਆਦਿ ਦੇ ਵਾਕਾਂ ਦੇ ਹੀ ਵਿਰੁਧ ਨਹੀਂ ਸੀ, ਸਿਖ ਧਰਮ ਨੂੰ ਨਾ ਸਮਝਣ ਦੇ ਬਰਾਬਰ ਸੀ। ਵਗੈਰਾ।

ਭਾਈ ਵੀਰ ਸਿੰਘ ਤੇ ਤੁਸੀਂ ਇਹ ਦੋਸ਼ ਨਹੀਂ ਲਾ

ਸਕਦੇ ਕਿ ਉਹ ਗੁਲਾਮੀ, ਅਜ਼ਾਦੀ ਕੁਰਬਾਨੀ ਜ਼ੁਲਮ ਤੇ ਅਨਿਆ ਵਗੈਰਾਂ ਸਬੰਧੀ ਜਾਣਕਾਰੀ ਨਹੀਂ ਸਨ ਰਖਦੇ। ਉਹਨਾ ਦੇ ਨਾਵਲ ਸੁੰਦਰੀ, ਵਿਜੈ ਸਿੰਘ, ਸਤਵੰਤ ਕੌਰ ਵਿਚ ਇਹ ਸਭ ਕੁਛ ਮੌਜੂਦ ਹੈ। ਕੁਛ ਮਿਸਾਲਾਂ ਵੇਖੋ: 'ਅਸੀਂ ਜ਼ੁਲਮ ਦੇ ਵੈਰੀ ਹਾਂ (ਸੁੰ. 22) "ਅਸਾਂ ਅਨਿਆਂ ਦਾ ਨਾਸ਼ ਕਰਨਾ ਹੈ—ਜ਼ੁਲਮ ਕਰ ਰਹੇ ਹਾਕਮਾਂ ਨੂੰ ਸੋਧਣਾ ਹੈ।" (ਸੁੰ: 44) 'ਭਾਰਤ ਭੂਮੀ ਦੇ ਮੁਕਤੀ ਦਾਤਿਆਂ ਨੂੰ ਰਾਤ ਪੈ ਗਈ।' ਇਹਨਾ ਦੀ ਪਵਿਤਰਤਾ ਤੇ ਬੰਦਗੀ, ਇਹਨਾ ਦਾ ਦੇਸ਼ ਨੂੰ ਸੁਤੰਤਰਤਾ ਕਰਨ ਦਾ ਚਾਉ ਤੇ ਹਾਕਮਾਂ ਦੇ ਜ਼ੁਲਮ ਹੋਰ ਪਰੇਮੀ ਪਰੇਰ ਕੇ ਲੈ ਆਉਂਦੀ (ਸੁ: 100) ਇਹਨਾਂ ਕਦੇ ਪਿੱਠ ਨਾ ਦੇਣ ਵਾਲੇ ਹੱਠੀਆਂ ਦੇ ਜੋਸ਼ ਨੇ ਭਾਰਤ ਵਰਸ਼ ਨੂੰ ਮੁਗਲਾਂ ਦੇ ਅੰਤਲੇ ਜ਼ੁਲਮ ਰਾਜ ਤੋਂ ਛੁਡਾ-ਇਆ। (ਬਿ: 82) ਵਗੈਰਾ। ਪਰ ਇਹ ਸਭ ਕੁਝ ਪਿਛਲੇ ਇਤਿਹਾਸ-ਮਿਥਿਹਾਸ ਨਾਲ ਸੰਬੰਧ ਰਖਦਾ। ਇਸ ਤੋਂ ਕਈ ਨੌਜਵਾਨ ਪ੍ਰਭਾਵਿਤ ਹੋ ਕੇ ਆਜ਼ਾਦੀ ਦੇ ਘੋਲ ਵਿਚ ਸ਼ਾਮਲ ਹੋਏ, ਨਾ ਉਹਨਾ ਦੇ ਸਿਧਾਂਤ ਹੀ ਇਸ ਘੋਲ ਵਿਚ ਸ਼ਾਮਲ ਹੋਣ ਦੀ ਪਰੇਰਨਾ ਕਰਦੇ ਸਨ।

ਪਰ ਕੋਈ ਸਾਹਿਤਕਾਰ ਕਲਪਨਾ ਦੀਆਂ ਕਿੰਨੀਆਂ ਵੀ ਅਮੂਰਤ ਉਡਾਰੀਆਂ ਮਾਰੇ ਉਹ ਯਥਾਰਥ ਤੋਂ ਪੂਰੀ ਤਰ੍ਹਾਂ ਆਪਣਾ ਪਲਾ ਛੁਡਾ ਨਹੀਂ ਸਕਦਾ। ਕਿਸੇ ਨਾ ਕਿਸੇ ਵੇਲੇ। ਅਚੇਤ ਜਾਂ ਸੁਚੇਤ, ਆਪਣੇ ਵਕਤ ਬਾਰੇ ਕੁਛ ਨਾ ਕੁਛ ਉਸ ਤੋਂ ਲਿਖਿਆ ਹੀ ਜਾਂਦਾ ਹੈ। ਬਾਬਾ ਨੌਧ ਸਿੰਘ ਵਿਚ ਢੇਰ ਸਾਰੀਆਂ ਯਥਾਰਥ ਦੀਆਂ ਧਰੁਬਤੀਆਂ ਹਨ। ਉਹ ਪਿੰਡ ਦੇ ਲੋਕਾਂ ਦੇ ਕਾਰ ਵਿਹਾਰ ਵਿਚ ਉਹਨਾਂ ਦੀ ਮਦਦ ਕਰਦਾ ਹੈ। ਇਹ ਭਾਈ ਵੀਰ ਸਿੰਘ ਜੀ ਦੇ ਨਮੂਨੇ ਦਾ ਸਿੱਖ ਹੈ।—ਖੁਦ ਵੀਰ ਸਿੰਘ। ਪਿੰਡ ਵਿਚ ਫੁੱਟ ਪੈਂਦੀ ਵੇਖ ਕੇ ਕਹਿੰਦਾ ਹੈ:

"ਡਿਪਟੀ ਕਮਿਸ਼ਨਰ ਦੌਰੇ ਤੇ ਆਇਆ ਕਹਿ ਜਾਂਦਾ ਹੁੰਦਾ ਸੀ: "ਤੁਮਾਰੇ ਮਾਫਕ ਸਭ ਗਾਊਂ ਭਲਾ ਮਾਨਸ਼ ਚਾਹੀਏ, ਸਰਕਾਰ ਖੁਸ਼ੀ ਤੇ ਅਸੀਂ ਖੁਸ ਹਾਂ, ਸਭ ਤੋਂ ਵੱਧ ਸਾਡੀ ਸੱਚੀ ਸਰਕਾਰ ਖੁਸ਼ ਸੀ। ਹੁਣ ਸਭੇ ਭੇਡਾਂ ਮੂੰਹ ਕਾਲੀਆਂ। ਜੇਹੇ ਹੋਰ ਪਿੰਡ ਤੇਰੇ ਅਸੀਂ ਹੋ ਜਾਵਾਂਗੇ।" (ਨੌਂ 32) ਬਾਬਾ ਜੀ ਨੇ ਅਗਰੇਜ਼ ਪਾਦਰੀ ਤੋਂ ਇਕ ਵਾਅਜ਼ ਤਾਂ ਪਿੰਡ ਦੇ—ਰਾਝੇ ਦੇ—ਝਗੜੇ ਦਾ ਨਿਪਟਾਰਾ ਕਰਵਾਂਇਆ ਤਾਂ ਪਾਦਰੀ ਕਹਿਣ ਲਗਾ:

"ਸਾਹਬ-ਬਹੁਤ ਠੀਕ ਹੈ, ਸੀਕ ਲੋਕ ਅੱਚਾ ਹੈ, ਸੱਚਾ ਹੈ, ਬਹਾਦਰ ਹੈ, ਹਮਾਰੀ ਫੌਜ ਮੇਂ ਖੂਬ ਲੜਤਾ ਹੈ। ਹਮ ਤੁਮ ਦੋਸਤ, ਹਮ ਮਿਲਾਂ ਕਰੇਂਗੇ। (ਨੌ. 45)

ਉਪਰੋਕਤ ਦੋਹਾਂ ਟੂਕਾਂ ਤੋਂ ਭਾਈ ਜੀ ਦੀ ਸਰਕਾਰ-ਪੱਖੀ ਮਨੋ-ਅਵਸਥਾ ਦਾ ਸਾਫ਼ ਪਤਾ ਚਲਦਾ ਹੈ। ਬਾਬਾ ਨੌਧ ਸਿੰਘ 1907 ਤੇ 1921 ਦੇ ਦਰਮਿਆਨ ਲਿਖਿਆ ਗਿਆ, 1907 ਵਿਚ ਭਾਈ ਜੀ 34-35 ਸਾਲਾਂ ਦੀ ਉਮਰ ਦੇ ਸਨ ਅਤੇ ਪੁਸਤਕ ਖਤਮ ਕਰਨ ਵੇਲੇ ਕੋਈ 54—55 ਸਾਲ ਦੇ। ਇਸ ਅਰਸੇ ਦੇ ਦੌਰਾਨ ਲਾਇਲਪੁਰ ਦੀ "ਪਗੜੀ ਸੰਭਾਲ ਓਇ ਜਟਾ ਵਾਲੀ ਕੋਲੋਨਾਈਜ਼ੇਸ਼ਨ ਐਕਟ ਦੀ ਲਹਿਰ ਚਲੀ, 1913—14 ਵਿਚ ਗਦਰ ਪਾਰਟੀ ਦੇ ਯੋਧੇ ਫਾਂਸੀ ਦਿਤੇ ਗਏ ਅਤੇ ਕੋਮਾਗਾਟਾ ਮਾਰੂ ਦੇ ਮੁਸਾਫਰਾਂ ਦੀ ਬਜਬਜ ਘਾਟ (ਕਲਕੱਤਾ) ਤੇ ਕਤਲਾਮ ਹੋਈ। 1919 ਵਿਚ ਜਲਿਆਂ ਵਾਲੇ ਬਾਗ ਦਾ ਹਤਿਆਕਾਂਡ ਵਰਤਿਆ, ਮਾਰਸ਼ਲ ਲਾਅ ਲਗਾ। ਨਾਮਿਲਵਰਤਣ ਦੀ ਤਹਿਰੀਕ ਵਿਚ ਹਜ਼ਾਰਾਂ ਆਦਮੀ ਮਾਰੇ ਕੁੱਟੇ ਗਏ ਅਤੇ ਜੇਲ੍ਹਾਂ ਦੀਆਂ ਕਾਲ ਕੋਠੜੀਆਂ ਵਿਚ ਸੁੱਟੇ ਗਏ। ਅਕਾਲੀ ਤਹਿਰੀਕ ਵਿਚ ਭਰਪੂਰ ਤਸ਼ੱਦਦ ਹੋਇਆ। ਨਨਕਾਣੇ ਤੇ ਜੈਤੋ. ਦੇ ਲੂੰਅ ਕੰਡੇ ਕਰਨ ਵਾਲੇ ਕਤਲਾਮ ਹੋਏ—ਇਹਨਾਂ ਸਭ ਤਹਿਰੀਕਾਂ ਵਿਚ ਹੋਏ ਜ਼ੁਲਮਾਂ ਤੇ ਕਤਲਾਮਾਂ ਦੇ ਖਿਲਾਫ ਸਾਹਿਤਕਾਰ ਭਾਈ ਵੀਰ ਸਿੰਘ ਦੇ ਕੋਮਲ ਤੇ ਕਾਵਿਕ ਦਿਲ ਰਾਹੀਂ ਅੱਖੀਆਂ ਵਿਚੋਂ ਚਾਰ ਹੰਝੂ ਵੀ ਨਾ ਨੁਚੜੇ। ਉਹ ਕੋਮਲ ਤੇ ਕਾਵਿਕ ਦਿਲ ਸੀ ਜਾਂ ਕੋੜਕੂ ਮੋਠ ਦਿਲ।

ਅਜ ਉਸ ਦਾ ਛੋਟਾ ਵੀਰ ਡਾ: ਬਲਬੀਰ ਸਿੰਘ ਉਸ ਦੀ ਕਵਿਤਾ ਵਿਚ ਰਾਸ਼ਟਰੀ ਚੇਤਨਤਾ ਦੀਆਂ ਟੂਕਾਂ ਭਰਦਾ ਹੈ। ਅਤੇ ਲਿਖਦਾ ਹੈ: 'ਅਧੁਨਿਕ ਚੇਤਨਾ ਦੇ ਪ੍ਰਭਾਵ ਹੇਠ ਇਕ ਦੋ ਥਾਂ ਉਹਨਾਂ ਦੀ ਅੱਖ ਵਿਚੋਂ ਹਿੰਦੁਸਤਾਨ ਦੀ ਪ੍ਰਾਧੀਨ ਅਵਸਥਾ ਲਈ ਹੰਝੂ ਵੀ ਛਲਕ ਆਏ ਹਨ। ਜਿਵੇਂ:

"ਸਵਾਰਥ ਆਪਣਾ ਮੁੱਖ ਹਿੰਦੀ ਰਖਦੇ
ਦੇਸ਼ ਪਿਆਰ ਕਿ ਕੋਮ ਪਿਆਰ ਨਾ ਮੂਲ ਸੀ
ਇਸ ਕਰਕੇ ਇਹ ਨੀਚ ਹੋਇਆ ਦੇਸ਼ ਸੀ।"
(ਪੰਜਾਬੀ ਦੁਨੀਆਂ, ਭਾਈ ਵੀਰ ਸਿੰਘ ਅੰਕ—41)

ਮੈਨੂੰ ਉਪਰੋਕਤ ਟੂਕ ਪੜ੍ਹਕੇ ਬੜਾ ਦੁਖ ਹੋਇਆ ਕਿ ਡਾਕਟਰ ਸਾਹਿਬ ਵੀਰ ਦੀ—ਝੂਠੀ ਭੱਲ ਖਾਤਰ ਸਚ ਨੂੰ

ਕੁਰਬਾਨ ਕਰ ਰਹੇ ਹਨ ਅਤੇ ਪਰਸੰਗ ਵਿਚੋਂ ਕੁਛ ਸ਼ਬਦ ਅਪਰਸੰਗ ਵਿਚ ਰਖ ਕੇ ਨਾਂ-ਸਿੱਧ ਹੋ ਸਕਣ ਵਾਲੀ ਗੱਲ ਸਿੱਧ ਕਰਨਾ ਚਾਹੁੰਦੇ ਹਨ : ਇਹ ਗੱਲ ਉਹਨਾਂ ਜੇਹੇ ਵਿਦ-ਵਾਨਾ ਨੂੰ ਸ਼ੋਭਾ ਨਹੀਂ ਦੇ ਦੀ।·ਅਸਲ ਟੂਕ ਤੇ ਇਸ ਦਾ ਪਰਸੰਗ ਇਹ ਹੈ ਕਿ ਰਾਣੀ ਰਾਜ ਕੌਰ ਕਿਤੇ ਲਭਦੀ ਨਹੀਂ, ਸ਼ੱਕ ਪੈਦਾ ਹੋ ਗਿਆ ਕਿ 'ਫੜੀ ਕਲੂਰੇ ਦੇਸ਼ ਬੰਦੀ ਪੈ ਗਈ'' ਉਸਨੂੰ ਜਾਂ ਕਢ ਲਿਆਵਾਂਗੇ ਜਾਂ ''ਕੱਟ ਮਾਰਾਂਗੇ ਆਪ ਜੀਵਾਂਗੇ ਨਹੀਂ।'—ਦੀ ਰਾਜ ਵਿਚ ਹਾਲਤ ਪੈਦਾ ਹੋ ਗਈ। ਅਗੇ ਇਸ ਪਰਸੰਗ ਦੀ ਪੂਰੀ ਟੂਕ ਇਹ ਹੈ :—

"ਇਹ ਸੀ ਅਚਰਜ ਬਾਤ ਵੱਠੇ ਲੋਕ ਬੀ
ਬੀਰਾਂ ਵਾਙੂ ਬੋਲ ਬੋਲਣ ਜੋਸ਼ ਦੇ
"ਦੇਸ਼ ਭਗਤ ਦੀ ਗੰਧਿ ਕਿਧਰੇ ਸੀ ਨਹੀਂ।
ਤੁਰਕਾਂ ਨੇ ਭੰਨ ਧੋਣ ਦਿਤੀ ਖੂਬ ਸੀ,
ਸਵਾਰਥ ਅਪਨਾ ਮੁਖ ਹਿੰਦੀ, ਰੱਖਦੇ,
"ਦੇਸ਼ ਪਯਾਰ ਤੇ ਕੌਮ ਪਯਾਰ ਨਾ ਮੂਲਸੀ,
ਤਾਹਯੋਂ ਤਾਂ ਸੀ ਦੇਸ਼ ਪਿਛੇ ਪੈ ਪਿਆ। (ਰਾ. 99)

ਏਹੋ ਜੇਹੇ ਮੌਕਿਆਂ ਤੇ ਹੀ ਲਾਤੀਨੀ ਜ਼ਬਾਨ ਵਾਲੇ ਕਹਿੰਦੇ ਸਨ: ਸੱਚ ਦਾ ਦਬਾਣਾ ਤੇ ਝੂਠ ਦਾ ਸੁਭਾਣਾ। ਇਸ ਟੂਕ ਦਾ ਤੁਅੱਲਕ ਪਿਛਲੇ ਮੁਗਲਾਂ ਤੇ ਪਹਾੜੀ ਰਾਜਿਆਂ ਦੇ ਦੌਰ ਨਾਲ ਹੈ ਅੰਗਰੇਜ਼ ਵੇਲੇ ਦੇ ਦੌਰ ਨਾਲ ਨਹੀਂ। ਉਂਝ ਵੀ ਅੰਗਰੇਜ਼ ਰਾਜ ਦੇ 1927 ਵੇਲੇ ਤੱਕ ਤਾਂ ਦੇਸ਼ ਭਗਤ, ਹੱਸ ਹੱਸ, ਰੱਸੇ ਚੁਮ ਚੁਮ ਕੇ ਫਾਹੇ ਲੱਗ ਚੁੱਕੇ ਸਨ ਅਤੇ ਹਿੰਦੁਸਤਾਨ ਵਿਚ ਕਈ ਸ਼ਹੀਦਾਂ ਦੇ ਲਹੂ ਨਾਲ ਧਰਤੀ ਰੰਗੀ ਜਾ ਚੁੱਕੀ ਸੀ।

ਆਪਣੀ ਵਫਾਦਾਰੀ ਦਾ ਏਲਾਨ ਤਾਂ ਭਾਈ ਜੀ ਖੁਦ ਆਪਣੀ ਜ਼ਬਾਨੀ ਕਰਦੇ ਹਨ "ਬਿਜੈ ਸਿੰਘ ਨਾਵਲ ਦੀ "ਯਾਰਵੀਂ ਵਾਰ ਦੀ ਭੂਮਿਕਾ ਵਿਚ—ਜਿਹੜੀ 1934 ਵਿਚ ਲਿਖੀ ਗਈ— ਆਪ ਲਿਖਦੇ ਹਨ : "1905 ਤੋਂ ਮਗਰੋਂ ਤੇ 1909 ਦੇ ਵਿਚ ਅਨੰਦ ਐਕਟ ਪਾਸ ਹੋ ਜਾਣ ਪਰ ਸਿਖਾਂ ਦਾ ਪਾਸਾ ਉਪਰਲੇ ਪਰਤ ਹੋ ਗਿਆ ਸੀ, ਫੇਰ ਵਾਧੇ ਪਈ ਗਿਆ। ਇਸ ਉਪਰਲੀ ਦਸ਼ਾ ਦੀ ਪ੍ਰਾਪਤੀ ਲਈ ਇਹ ਤੇ ਇਸ ਦੇ ਨਾਲ ਦੀਆਂ ਪੁਸਤਕਾਂ……ਸਭ ਇਸੇ ਪੰਥਕ ਸੇਵਾ ਦੇ ਉਸ ਸਮੇਂ ਦੇ ਤਰਦਦ ਤੇ ਤਰਲੇ ਹਨ। ਜਿਨ੍ਹਾਂ ਨੂੰ ਕੌਮੀ ਜਾਗਰਤੀ ਦਾ ਫਲ ਲਗਾ ਹੈ। (ਖ)

ਮਤਲਬ ਬੜਾ ਸਾਫ ਹੈ, ਚੀਫ ਖਾਲਸਾ ਦੀਵਾਨ ਦੇ ਰਾਜਿਆਂ ਤੇ ਜਾਗੀਰਦਾਰ ਸਰਦਾਰਾਂ ਨੇ ਜਿਸ ਦਾ ਆਪ ਮਹੱਤਵ-ਪੂਰਨ ਅੰਗ ਸਨ ਸਰਕਾਰ ਨਾਲ ਸਮਝੌਤਾ ਕਰਕੇ ਆਨੰਦ ਵਿਆਹ ਐਕਟ ਬਣਾ ਲਿਆ। 'ਤੇ ਸਿਖਾਂ ਦਾ ਪਾਸਾ ਪਰਤ ਗਿਆ'—ਮਾਅਨੇ ਜਾਗੀਰਦਾਰ ਸਰਦਾਰਾਂ ਨੂੰ ਫੌਜ ਤੇ ਰਾਜ ਪਰਬੰਧ ਵਿਚ ਨੌਕਰੀਆਂ ਤੇ ਹੋਰ ਰਿਆਇਤਾਂ ਮਿਲਣ ਲਗ ਪਈਆਂ। 'ਤੇ ਵਾਧੇ ਪਈ ਗਿਆ'—ਮਾਅਨੇ ਸਰਕਾਰ ਨਾਲ ਦੋਸਤੀ ਦੀ ਗੰਢ ਪੀਚੀ ਦੀ ਗਈ। ਅੰਗਰੇਜ਼ ਫੌਜੀ ਅਫਸਰ ਸਿਖ ਫੌਜੀਆਂ ਦੇ ਧਰਮ ਦੇ ਰਾਖੀ ਕਰਨ ਲਗ ਪਏ। ਇਹ ਸਭ ਕੁਛ ਦੇ ਸਮਝਣ ਲਈ ਸੈਂਟਰਲ ਅਸੰਬਲੀ ਦੀ ਕਾਰਵਾਈ ਤੇ ਇਹਨਾ ਸਾਲਾਂ ਦੇ "ਸਿਵਲ ਐਂਡ ਮਿਲ-ਟਰੀ ਗਜ਼ਟ, ਲਹੌਰ ਦੇ ਪਰਚੇ ਵੇਖਣੇ ਚਾਹੀਦੇ ਹਨ। ਇਸ ਤਰ੍ਹਾਂ ਭਾਈ ਜੀ ਤੇ ਉਹਨਾ ਦਾ ਚੀਫ ਖਾਲਸਾ ਦੀਵਾਨ ਬਰਿਟਿਸ਼ ਸਰਕਾਰ ਨਾਲ ਪੂਰੀ ਤਰ੍ਹਾਂ ਬੱਝ ਗਏ ਅਤੇ ਵਫਾ-ਦਾਰ ਬਣਕੇ, ਸਰਕਾਰ ਦੀ ਹਾਂ ਵਿਚ ਹਾਂ ਮਿਲਾ ਕੇ ਆਜ਼ਾਦੀ ਦੀ ਤਹਿਰੀਕ ਦੀ ਜ਼ੋਰਦਾਰ ਵਿਰੋਧਤਾ ਕਰਨ ਲੱਗ ਪਏ। ਚੀਫ ਖਾਲਸਾ ਦੀਵਾਨ ਤੇ ਖੁਦ ਭਾਈ ਵੀਰ ਸਿੰਘ ਦਾ ਅਮਲ ਤੇ 1947 ਤਕ ਦਾ ਕੌਮੀ ਇਤਿਹਾਸ ਇਸ ਦੇ ਸਬੂਤ ਤੇ ਗੁਆਹ ਹਨ।

ਅੰਗਰੇਜ਼ਾਂ ਦੇ ਥੱਲੇ ਲੱਗ ਜਾਣ ਦੇ ਸਬੰਧ ਵਿਚ ਭਾਈ ਮੋਹਨ ਸਿੰਘ ਵੈਦ ਮੈਂਬਰ ਚੀਫ ਖਾਲਸਾ ਦੀਵਾਨ ਦੀ ਡਾਇਰੀ ਬੜੀ ਸਹਾਇਕ ਹੋ ਸਕਦੀ ਹੈ। ਵੈਦ ਜੀ, ਭਾਈ ਵੀਰ ਸਿੰਘ ਤੇ ਸ: ਸੁੰਦਰ ਸਿੰਘ ਦੇ ਗੂੜੇ ਮਿੱਤਰ ਤੇ ਮੇਲੀ ਗੇਲੀ ਸਨ। ਉਹ ਚੀਫ ਖਾਲਸਾ ਦੀਵਾਨ ਤੋਂ ਬਾਗੀ ਹੋ ਕੇ ਅਕਾਲੀ ਲਹਿਰ ਵਿਚ ਖੁਦ ਕੈਦ ਹੋਏ ਸਨ ਅਤੇ ਉਹਨਾ ਨੇ ਆਪਣੇ ਲੜਕੇ ਦੇ ਕੈਦ ਹੋਣ ਤੇ ਖੁਸ਼ੀਆਂ ਮਨਾਈਆਂ ਸਨ। ਉਹਨਾ ਦੀ ਡਾਇਰੀ ਵਿਚ ਸ: ਸੁੰਦਰ ਸਿੰਘ ਤੇ ਭਾਈ ਵੀਰ ਸਿਘ ਬਾਰੇ ਢੇਰ ਸਾਰਾ ਲਿਖਿਆ ਹੋਇਆ ਮਿਲਦਾ ਹੈ, ਜਿਸ ਦੀ ਖੋਜ ਕਰਨੀ ਸਿੱਖ ਵਿਦਵਾਨਾਂ ਦਾ ਕੰਮ ਹੈ। ਮੈਂ ਸਿਰਫ ਦੋ ਤਿੰਨ ਹਵਾਲੇ ਹੀ ਦਿਆਂਗਾ।

ਵੈਦ ਜੀ ਅਗਸਤ 1922 ਵਿਚ ਹੋਈ ਸਿੱਖ ਵਿਦਿ-ਅਕ ਕਾਨਫਰੰਸ ਦਿਲੀ ਬਾਰੇ ਲਿਖਦੇ ਹਨ :—

'ਮੌਜੂਦਾ ਪੰਥ ਸੇਵਾ ਵਲੋਂ ਨੱਕ ਵੱਟੀ ਰਖਣ—ਕਿਸੇ ਤਰ੍ਹਾਂ ਦੀ ਹਮਦਰਦੀ ਨਾ ਕਰਨ ਤੇ ਆਪਣੀ ਚਾਰ ਯਾਰੀ ਤੋਂ

ਬਾਹਰ ਦੇ ਸੇਵਾਦਾਰਾਂ ਨੂੰ ਨਾ ਮਿਲਣ ਦੇਣ ਦੇ ਪਾਪ ਦਾ ਸਿੱਟਾ ਪ੍ਰਤੱਖ : ਪੰਡਾਲ ਭਾਂ। ਭਾਂ।...ਕਾਨਫਰੰਸ ਜੇਹੇ ਪੰਥ ਕਾਰਜਾਂ ਨੂੰ ਭੀ ਕਿਉਂ ਤਬਾਹ ਹੁੰਦੇ ਵੇਖ ਕੇ (ਚੀ. ਖਾ. ਦੀਵਾਨ ਵਾਲੇ) ਮਸਤ ਹਨ, ਕੇਵਲ ਟ੍ਰਸਟ ਬਦਲੇ ?"...

"ਪੰਡਾਲ ਦੀ ਛੱਤ ਨਾਲ ਹਜ਼ਾਰਾਂ ਹੀ ਝੰਡੀਆਂ ਜੋ ਪ੍ਰਿੰਸ ਆਫ ਵੇਲਜ਼ ਦੀ ਆਮਦ ਤੇ (ਸਰਕਾਰੀ ਖਰਚ ਤੇ) ਬਣੀਆਂ ਸਨ ਲੱਗੀਆਂ ਪ੍ਰਗਟ ਕਰਦੀਆਂ ਸਨ ਕਿ ਇਸ ਪੰਡਾਲ ਵਿਚ ਆਏ ਹਰ ਇਕ ਨੂੰ ਗੁਰਦੁਆਰਿਆਂ ਸਬੰਧੀ ਸੇਵਾ ਕਰਨ ਦੇ ਉਤਸਾਹੀ ਕਲਗੀਧਰ ਪਿਤਾ ਦੇ ਲਾਡਲੇ ਸਪੁਤਰਾਂ ਦੀ ਵਰਤਮਾਨ ਦੁਰਦਸ਼ਾ ਤੇ ਜਲ੍ਹਿਆਂ ਵਾਲੇ ਬਾਗ ਆਦਿ ਦੇ ਨਜ਼ਾਰੇ ਬਣਨ ਪਰ ਭੀ ਯੋਗ ਤਰਸ ਨਾ ਕਰਨ ਵਾਲੀ ਸਰਕਾਰ ਦੇ ਸਾਏ ਹੇਠ ਦਬੇ-ਰਹਿ ਕੇ ਚੂੰ ਤਕ ਨਹੀਂ ਨਹੀਂ ਕਰਨੀ ਚਾਹੀਦੀ।"

ਏਸੇ ਕਾਨਫਰੰਸ ਬਾਰੇ ਅਗੇ ਇਕ ਥਾਂ ਵੈਦ ਜੀ ਲਿਖਦੇ ਹਨ : "ਸ਼ਬਦ ਪੜ੍ਹਿਆ...ਟੱਕਿਆਂ ਦਾ ਪ੍ਰੇਮ ਛਡਕੇ ਕੁਛ ਉਪਕਾਰ ਕਰੋ ਆਦਿ ਜੋ ਚੀਫ ਖਾਲਸਾ ਦੀਵਾਨ ਦੀ ਪਾਰਟੀ ਦੇ ਵਿਚਾਰਾਂ ਦੇ ਵਿਰੁਧ ਹੈ। ਏਸ ਪਾਰਟੀ ਦਾ ਟਕਿਆਂ ਤੋਂ ਬਿਨਾਂ ਕਿਸੇ ਸੇਵਾ ਨਾਲ ਪ੍ਰੇਮ ਹੀ ਨਹੀਂ, ਕੋਈ ਮਰੇ ਕੋਈ ਜੀਵੇ"......

ਸ. ਸੁੰਦਰ ਸਿੰਘ ਜੀ ਮਜੀਠੀਆਂ ਨੇ ਵਜ਼ੀਰ ਹੁੰਦਿਆਂ ਗੁਰਦੁਆਰਿਆਂ ਦੇ ਪ੍ਰਬੰਧ ਬਾਰੇ ਇਕ ਬਿਲ ਪੇਸ਼ ਕੀਤਾ ਸੀ ਜਿਸ ਬਾਰੇ ਵੈਦ ਜੀ ਲਿਖਦੇ ਹਨ :—"ਚੀ: ਖਾ: ਦੀ: ਦਾ ਬਿਲ ਸ੍ਰੋ: ਕ: ਤੇ ਅਕਾਲੀਆਂ ਦੀ ਹਸਤੀ ਮਿਟਾਣ ਦੀ ਨੀਯਤ ਨਾਲ ਹੈ। ਗੁਰੂ ਜੀ ਇਨ੍ਹਾਂ ਲੋਕਾਂ ਨੂੰ ਸੁਮੱਤ ਬਖਸ਼ਣ ਤੇ ਆਪਣੀ ਜ਼ਾਹਰੀ ਕਲਾ ਵਿਖਾਣ।"

ਸਿੱਖ ਐਜੂਕੇਸ਼ਨਲ ਕਾਨਫਰੰਸ ਫੀਰੋਜ਼ਪੁਰ ਵਿਚ ਬਜ ਬਜ ਘਾਟ ਦੇ ਗੋਲੀ ਕਾਂਡ ਬਾਰੇ ਗਦਰੀ ਯੋਧਿਆਂ ਨੂੰ ਨਿੰਦਿਆ ਗਿਆ ਸੀ। ਵੈਦ ਜੀ ਉਸ ਨਾਲ ਸਹਿਮਤ ਨਹੀਂ ਸਨ। ਉਸਦਾ ਮਤਲਬ ਸਰਕਾਰ ਦੀ ਵਫ਼ਦਾਰੀ ਦਾ ਇਜ਼ਹਾਰ ਕਰਨਾ ਸੀ। ਵੈਦ ਜੀ ਦਾ ਵਾਹ ਭਾਈ ਵੀਰ ਸਿਘ ਦੇ ਵਜ਼ੀਰ ਹਿੰਦ ਪ੍ਰੈਸ ਨਾਲ ਬਹੁਤਾ ਪੈਂਦਾ ਸੀ ਉਹਨਾ ਦਾ "ਦੁਖ ਨਿਵਾਰਨ" ਅਖਬਾਰ ਏਸੇ ਪ੍ਰੈਸ ਵਿਚੋਂ ਛਪਦਾ ਸੀ। ਅਪਰੈਲ 1915 ਦੇ ਦੁਖ ਨਿਵਾਰਨ ਲਈ ਉਹਨਾ ਨੇ 'ਸੁਖ ਸ਼ਾਂਤੀ ਤੇ ਅਮਨ' ਸਬੰਧੀ ਲੇਖ ਲਿਖਿਆ। ਇਹ 8ਵੀਂ ਸਿਖ ਵਿਦਿਅਕ ਕਾਨਫਰੰਸ ਦੀਆਂ ਤਰੀਕਾਂ ਬਦਲਨ ਬਾਰੇ ਨਰਮ ਜੇਹੀ ਨੁਕਤਾਚੀਨੀ ਸੀ। ਭਾਈ ਵੀਰ ਸਿੰਘ ਨੇ ਉਹ ਲੇਖ ਪ੍ਰੈਸ ਵਿਚ ਛਪਣ ਨਹੀਂ ਸੀ ਦਿਤਾ।

ਵੈਦ ਜੀ ਨੇ ਨਨਕਾਣਾ ਸਾਹਿਬ ਦੇ ਸਾਕੇ ਦੇ ਸ਼ਹੀਦਾਂ ਬਾਰੇ ਅਖੀਂ ਡਿਠੇ ਹਾਲਾਤ ਸਬੰਧੀ ਇਕ ਪੈਂਫਲਟ ਲਿਖਿਆ ਸੀ ਅਤੇ ਭਾ: ਵੀਰ ਸਿੰਘ ਨੂੰ ਕੁਛ ਹਿੱਸਾ ਪੜ ਕੇ ਵੀ ਸੁਣਾਇਆ ਸੀ। ਪ੍ਰੈਸ ਵਿਚ ਛਾਪਣ ਤੋਂ ਪਹਿਲੋਂ ਭਾਈ ਨੇ ਫੇਰ ਵੈਦ ਜੀ ਨੂੰ ਬੁਲਾ ਘਲਿਆ : "ਭਾਈ ਵੀਰ ਸਿੰਘ ਇਸ ਲਿਖਤ ਨੂੰ ਬਹੁਤ ਸਖਤ ਖਿਆਲ ਕਰਦੇ ਹਨ ਤੇ ਚਾਹੁੰਦੇ ਹਨ ਕਿ ਇਸ ਲਿਖਾਈ ਨੂੰ ਬਦਲ ਕੇ ਨਰਮ ਕੀਤਾ ਜਾਵੇ" ..."ਮਜਬੂਰੀ ਸੁਧਾਰ, ਕੱਟ ਵੱਢ ਕਰਨ ਤੇ ਕਲੇਸ਼ ਬਹੁਤ ਹੋਇਆ।" ਪੈਂਫਲਟ ਵਿਚ ਕੋਈ ਬੇਜਾ ਝੂਠਾ ਜਾਂ ਕਰੜਾ ਸ਼ਬਦ ਨਹੀਂ ਸੀ ਵਰਤਿਆ ਗਿਆ। ਨਾਂ ਹੀ ਅੰਗਰੇਜ਼ਾਂ ਦੇ ਰਵਈਏ ਬਾਰੇ ਇਸ ਵਿਚ ਕੁਛ ਸੀ।

ਇਹਨਾਂ ਕਾਰਨਾ ਕਰਕੇ ਵੈਦ ਜੀ ਦੀਵਾਨ ਤੋਂ ਉਪਰਾਮ ਹੋ ਗਏ ਸਨ ਅਤੇ ਅਕਾਲੀ ਲਹਿਰ ਵਿਚ ਹਿਸਾ ਲੈਣ ਲੱਗ ਪਏ ਸਨ। ਸਿੰਘ ਸਭਾਵਾਂ ਦੇ ਹੋਰ ਵੀ ਬਹੁਤ ਸਾਰੇ ਮੈਂਬਰ ਦੀਵਾਨ ਤੋਂ ਬਗਾਵਤ ਕਰਕੇ ਅਕਾਲੀ ਲਹਿਰ ਵਿਚ ਹਿੱਸਾ ਲੈ ਕੇ ਕੈਦ ਹੋਏ ਸਨ। ਪਰ ਭਾਈ ਵੀਰ ਸਿੰਘ ਜੀ ਜਿਹੜੇ ਪਿਛਲੇ ਸਿੰਘਾਂ ਦੀਆਂ ਕੁਰਬਾਨੀਆਂ ਦੇ ਸੋਹਲੇ ਗਾਉਂਦੇ ਨਹੀਂ ਥੱਕਦੇ, ਟੱਸ ਤੋਂ ਮੱਸ ਤਕ ਨਾ ਹੋਏ।

ਭਾਈ ਵੀਰ ਸਿੰਘ ਵਿਚ ਗੁਰੂਆਂ ਦੀ ਇਨਕਲਾਬੀ ਸਪਿਰਿਟ ਤੇ ਅਮਲ ਵਾਲਾ ਕੁਛ ਨਹੀਂ ਮਿਲਦਾ। ਉਹ ਰਾਜਸੀ ਦੰਗਲ ਤੋਂ ਲਾਂਭੇ ਖੜਾ ਹੋ ਕੇ ਜਲਿਆਂ ਵਾਲੇ ਬਾਗ ਜੇਹੇ ਹੌਲਨਾਕ ਕਤਲਾਮ, ਜਿਹੜੇ ਉਸਦੇ ਘਰ ਵਿਚ ਹੋ ਰਹੇ ਹਨ ਵੇਖਦਾ ਹੈ। ਅਤੇ ਆਖ ਛੱਡਦਾ ਹੈ : "ਦਰਦ ਦੇਖ ਦੁੱਖ ਆਂਦਾ!" ਅਤੇ ਗੁਰੂਆਂ ਤੇ ਸਿੰਘਾਂ ਦੀ ਮਿਸਾਲ ਦੇ ਉਲਟ ਆਪਾ ਵਾਰਨ ਤੋਂ ਨੱਸਦਾ ਹੈ ਕਿਉਂਕਿ : 'ਫਿਰ ਬੀ ਦਰਦ ਨਾ ਘਟੇ ਜਗਤ ਦਾ।" ਇਹ ਸਿਧਾ ਭੱਗਲਵਾਦ ਪਰਚਾਰ ਹੈ।

ਇਹ ਹੋਕਾ ਦੇਣਾ ਹੈ : ਲੋਕੋ, ਆਜ਼ਾਦੀ ਲਈ ਐਵੇਂ ਨਾ ਜਾਨ ਗੁਆਓ—ਆਜ਼ਾਦੀ ਕੋਈ ਹਾਸਲ ਨਹੀਂ ਹੋਣੀ।

ਉਸ ਨੇ ਜੋ ਕੁਛ ਆਜ਼ਾਦੀ ਬਾਰੇ ਵੀ ਲਿਖਿਆ ਹੈ ਤਾਂ ਉਹ ਅਮੂਰਤ ਕਲਪਨਾ (Abstract imagination) ਦੇ ਖਾਨੇ ਵਿਚ ਪੈਂਦਾ ਹੈ, ਸਿੱਧਾ ਤੇ ਠੋਸ ਯਥਾਰਥ ਬਾਰੇ

ਉਸ ਨੇ ਕੁਝ ਨਹੀਂ ਲਿਖਿਆ । ਅਜ਼ਾਦੀ ਦੇ ਜਜ਼ਬਿਆਂ ਸਬੰਧੀ ਉਸ ਦੀ ਕਵਿਤਾ 'ਗੰਗਾ ਰਾਮ' ਹਵਾਲੇ ਵਜੋਂ ਪੇਸ਼ ਕੀਤੀ ਜਾਂਦੀ ਹੈ । ਇਸ ਕਵਿਤਾ ਦੀ ਪੱਧਰ ਤੇ ਪ੍ਰਰਥਨਾ ਇਤਨੀ ਨੀਵੇਂ ਦਰਜੇ ਦੀ ਹੈ ਕਿ ਅਸੀਂ ਕਿਸੇ ਦੂਜੀ ਜ਼ਬਾਨ ਦੇ ਕਵੀ ਨੂੰ ਇਹ ਕਵਿਤਾ ਸੁਣਾ ਕੇ ਸ਼ੋਭਾ ਨਹੀਂ ਖੱਟ ਸਕਦੇ । ਅਤੇ ਉਸ ਦੀ ਕਵਿਤਾ 'ਬੰਦ-ਖਲਾਸੀ' ਬਾਰੇ ਕੀ ਕਹੋਗੇ ? ਇਹ ਸਿੱਧੀ ਅੰਗਰੇਜ਼ ਰਾਜ ਵਿਚ ਚੰਗਿਆਈ ਵੇਖਦੀ ਹੈ ।

ਭਾਈ ਵੀਰ ਸਿੰਘ ਦੀ ਸ਼ਖਸੀਅਤ ਵਿਚ ਪਰਧਾਨ ਮੁਹਾਣ ਦੁਨੀਆਂ ਤਿਆਗ ਜਾਣ ਦਾ ਹੈ । ਦੁਨੀਆਂ ਵਿਚ ਰਹਿਕੇ ਲੜਨ ਦਾ ਨਹੀਂ । ਨਾ ਹੀ ਉਹਨਾਂ ਵਿਚ ਜੀਉਂਦੇ, ਬਦਲਦੇ, ਅਗਾਂਹ ਤੇ ਉਤਾਂਹ ਵਧਦੇ ਯਥਾਰਥ ਦੀ ਸੋਝੀ ਹੈ । ਬਾਬਾ ਨੌਧ ਸਿੰਘ ਤੇ ਰਾਣੀ ਰਾਜ ਕੌਰ ਵਿਚ ਇਕੱਲ ਤੇ ਏਕਾਂਤ' ਵਿਚ ਭੱਜ ਕੇ ਲੁਕ ਛੁਪ ਜਾਣਦਾ ਏਨਾ ਕੁਝ ਲਿਖਿਆ ਹੋਇਆ ਹੈ ਕਿ ਹਵਾਲੇ ਦੇਣ ਲਈ ਕੋਈ ਚੋਣ ਨਹੀਂ ਕਰ ਸਕਦਾ । ਆਹ ਚੰਦ ਤੁਕਾਂ ਵੇਖੋ :

"ਵਾਹਵਾ ਸੁਹਣਾ ਥਾਉਂ ਅਸਲ ਇਕਾਂਤ ਹੈ ।
ਛਡਾਂ ਰਾਜ-ਬਖੇੜ, ਤਖਤੋਂ ਤਾਜ ਨੂੰ
ਏਥੇ ਆਵਾਂ ਛੱਡ, ਸੱਭ ਧੰਧਾਨ ਮੈਂ
ਮੈਂ ਹੋਵਾਂ ਤੇ ਮੌਜ ਕੁਛ ਨਾ ਹੋਰ ਹੋ;
ਪਯਾਰੇ ਸੰਦੀ ਯਾਦ, ਉਸਦਾ ਧਯਾਨ ਹੋ ।
ਕਰਨੇ ਦੀ ਕੋਈ ਕਾਰ ਹੋਵੇ ਹੋਰ ਨਾ" । (ਰਾ. 59)

ਭਾਈ ਜੀ ਦੀ ਇਸ ਫਿਲਾਸਫ਼ੀ ਨੂੰ ਉਹਨਾਂ ਦਾ ਦੋਸਤ ਅਬਦੁੱਰ ਰਹਿਮਾਨ ਚੁਗੱਤਾਈ ਚੰਗੀ ਤਰ੍ਹਾਂ ਜਾਣਦਾ ਸੀ । ਉਸ ਨੇ ਭਾਈ ਵੀਰ ਸਿੰਘ ਜੀ ਨੂੰ ਅੱਸੀਵੀਂ ਵਰ੍ਹੇਗੰਢ ਤੇ ਪੇਸ਼ ਕੀਤੇ ਗਏ ਅਭਿਨੰਦਨ ਗਰੰਥ ਵਿਚ ਕਈ ਪਹਿਲੂਆਂ ਤੋਂ ਵਡਿਆਉਂਦਿਆਂ ਲਿਖਿਆ : —

"ਤਰਕਿ ਦੁਨੀਆਂ ਔਰ ਦੁਨੀਆ ਕੀ ਜਦੋ ਜਹਿਦ ਸੇ ਮੂੰਹ ਮੋੜ ਲੇਨਾ ਮੁਜਬਿ ਤਸਕੀਨ ਜ਼ਰੂਰ ਹੈ. ਮਗਰ ਯਿਹ ਸਭ ਕੁਛ ਇਨਸਾਨੀ ਸ਼ਿਕਾਸਤ ਕਾ ਇਅਤਰਾਫ ਹੈ ਔਰ ਸ਼ਾਇਰ ਕੇ ਨੁਕਤਾਇ ਨਿਗਾਹ ਸੇ ਦੁਨੀਆ ਕੀ ਹਾਓ ਹੂ ਔਰ ਇੰਤਸ਼ਾਰ ਸੇ ਮੂੰਹ ਮੋੜ ਲੇਨਾ ਏਕ ਬੁਜ਼ਦਿਲਾਨਾ ਖ਼ਿਅਲ ਹੈ......" (ਪੰਨਾ 199)

ਭਾਈ ਜੀ ਦਾ ਬਾਬਾ ਨੌਧ ਸਿੰਘ (ਜਾਂ ਭਾਈ ਵੀਰ ਸਿੰਘ ਖੁਦ, "ਨਮੂਨੇ ਦਾ ਮਨੁੱਖ" ਹੈ (ਪੰਨਾ 68) "ਦੱਸਵੇਂ ਲਾਮੇ ਜਿਸ ਨੂੰ ਮਾਨੋਂ ਸੱਚੇ ਵਿਚ ਢਾਲ ਕੇ ਬਣਾ ਕੇ ਰੱਖ ਦਿਤਾ ਤੇ ਆਖਿਆ ਕਿ ਹਰ ਪ੍ਰਾਣੀ ਐਸੇ ਨਮੂਨੇ ਦਾ ਹੋਵੇ — ਉਹ ਬਾਬਾ ਹੈ ।" ਇਸ ਨਮੂਨੇ ਦੇ ਮਰਦ ਬਾਰੇ ਭਾਈ ਜੀ ਨੇ ਬਿਜੈ ਸਿੰਘ ਦੇ ਮੁਖ ਬੰਦ ਵਿਚ ਵੀ ਲਿਖਿਆ ਹੈ ਅਤੇ ਬਾਬਾ ਨੌਧ ਸਿੰਘ ਵਿਚ ਇਸ ਦਾ ਕੋਈ ਅੱਧੀ ਦਰਜਨ ਵਾਰ ਜ਼ਿਕਰ ਆਇਆ ਹੈ । ' ਇਸ ਨਮੂਨੇ ਦੇ ਆਦਮੀ ' ਜਨ ਨਾਨਕ ਵਿਰਲੇ ਕੋਈ' ਹੁੰਦੇ ਹਨ' (ਪੰਨਾ 20) ਮੈਂ ਨਾ ਬਾਬਾ ਨੌਧ ਸਿੰਘ ਨੂੰ ਨਮੂਨੇ ਦਾ ਮਰਦ ਸਵੀਕਾਰ ਕਰਦਾ ਹਾਂ, ਨਾ ਭਾਈ ਜੀ ਨੂੰ । ਭਾਈ ਵੀਰ ਸਿੰਘ ਨੂੰ ਅਸਾਂ ਉਪਰ ਵੇਖ ਲਿਆ ਹੈ । ਬਾਬਾ ਨੌਧ ਸਿੰਘ ਉਸੇ ਦੀ ਹੀ ਸਿਰਜਨਾ ਹੈ । ਉਹ ਅੰਗਰੇਜ਼ ਸਰਕਾਰ ਦਾ ਵਫ਼ਾਦਾਰ ਹੈ । ਨਿੱਕੀਆਂ ਨਿੱਕੀਆਂ ਨੇਕੀਆਂ ਲੋਕਾਂ ਦੀਆਂ ਭਲਿਆਈਆਂ ਕਰਦਾ ਹੈ ਪਰ ਉਹ ਸਭ ਤੋਂ ਵੱਡੀ ਨੇਕੀ ਤੇ ਭਲਾਈ, ਆਜ਼ਾਦੀ ਦੀ ਲੜਾਈ ਤੋਂ ਭਜਦਾ ਹੈ । ਸਿਖ ਮੱਤ ਦਾ ਮੇਰਾ ਮੁਤਾਲਿਆ ਇਹ ਨਹੀਂ ਦਸਦਾ । ਜ਼ੁਲਮ ਦੇ ਖਿਲਾਫ ਤੇ ਆਜ਼ਾਦੀ ਲਈ ਲੜਨਾ ਸਿੱਖ ਗੁਰੂਆਂ ਤੇ ਉਹਨਾਂ ਦੇ ਸਿੰਘਾਂ ਦੀ ਬੇਨਜ਼ੀਰ ਦੇਣ ਹੈ—ਕੁਰਬਾਨੀ ਤੋਂ ਸਿਰ ਲੁਕਾ ਕੇ, ਗੁਲਾਮੀ ਦੇ ਜ਼ੁਲਮ ਉਠਾ ਕੇ ਜੀਊਣਾ ਜੇ ਸਿਖ ਮੱਤ ਸਿਖਾਂਦਾ ਹੈ ਤਾਂ ਇਹ ਬਾਹਲ਼ਾ ਚਿਰ ਜੀਉਂਦਾ ਨਹੀਂ ਰਹਿ ਸਕਦਾ । ਅਸਲ ਵਿਚ ਭਾਈ ਜੀ ਲਈ ਚੀਫ ਖਾਲਸਾ ਦੀਵਾਨ ਦੇ ਜਾਗੀਰ-ਦਾਰ-ਸਰਦਾਰ ਹੀ ਪੰਥ ਬਣ ਚੁਕੇ ਹੋਏ ਸਨ ਅਤੇ ਉਹਨਾਂ ਦੀ ਪਾਲਣਾ ਪੋਸਣਾ ਕਰਨਾ ਵੀ ਪੰਥ ਦੇ ਹਿਤ ।

ਮੇਰੀ ਸਮਝ ਅਨੁਸਾਰ, "ਜੇ ਤਉ ਪ੍ਰੇਮ ਖੇਲਣ ਕਾ ਚਾਉ, ਸਿਰ ਧਰ ਤਲੀ ਗਲੀ ਮੋਰੀ ਆਉ" ਦਾ ਪਰਵੇਸ਼ ' ਨਾਮ ਜਪਣਾ, ਕਿਰਤ ਕਰਨਾ ਤੇ ਵੰਡ ਛਕਣਾ" ਦੇ ਗੁਰ ਵਿਚ ਨਹੀਂ ਹੁੰਦਾ ਤਾਂ ਸਿਖ ਮਤ ਦਾ ਨਰੋਆ ਤੇ ਨਿੱਗਰ ਤੱਥ ਇਸ ਵਿਚੋਂ ਨਿਕਲ ਜਾਂਦਾ ਹੈ । ਅਤੇ ਇਸ ਗੁਰ ਦੀ ਦੁਰਵਰਤੋਂ ਕੀਤੀ ਜਾ ਸਕਦੀ ਹੈ ।

ਸਿਖ ਵਿਦਵਾਨਾਂ ਨੂੰ ਇਕ ਹੋਰ ਸਿਧਾਂਤ ਤੇ ਵਿਚਾਰ ਕਰਨੀ ਚਾਹੀਦੀ ਹੈ । ਪਰਮਾਰਥ ਅਤੇ ਆਰਥ ਨੂੰ ਹੀ ਚੰਬੜਿਆ ਰਹੇ ਅਤੇ ਕੀ ਸਰੀਰ ਨੂੰ ਗਾਲਣ ਸਾੜਨ ਨਾਲ ਰੂਹ ਨਿਰੋਈ ਰਹਿ ਸਕਦੀ ਹੈ ? ਭਾਈ ਵੀਰ ਲਈ ਰੂਹ ਦਾ ਸੁਖ ਹੀ ਅਸਲ ਸੁਖ, ਦੁਨਿਆਵੀ ਸੁਖ ਉਹਨਾਂ ਲਈ ਕੋਈ ਚੀਜ਼ ਨਹੀਂ । ਉਦਾਹਰਣ ਬਹੁਤ ਦਿਤੇ ਜਾ ਸਕਦੇ ਹਨ ।

ਅਜੇ ਉਹਨਾਂ ਸੰਬੰਧੀ ਬਹੁਤ ਕੁਝ ਲਿਖਣ ਵਾਲਾ ਬਾਕੀ ਹੈ, ਪਰ ਮੈਂ ਬੰਦ ਕਰਦਾ ਹਾਂ। ਮੈਂ ਉਹਨਾਂ ਦੀਆਂ ਰਚਨਾਵਾਂ ਦੀ ਆਲੋਚਨਾ ਉਹਨਾਂ ਦੇ ਵਕਤ ਦੇ ਮੁਖ ਯਥਾਰਥ ਨੂੰ ਮੁਖ ਰਖ ਕੇ ਕੀਤੀ ਹੈ। ਮੈਂ ਆਪਨੇ ਲਈ ਇਹ ਵਲਗਣ ਵਲ ਲਈ ਸੀ। ਇਹ ਉਹਨਾਂ ਦੀ ਸਿਰਜਣਾ ਦੀ ਵੱਥ (Content) ਦੀ ਅਲੋਚਨਾ ਹੈ। ਉਹਨਾ ਦੀਆਂ ਕਿਰਤਾਂ ਦੇ ਪਾਤਰਾਂ ਵਿਚ ਚੰਗੀਆਂ ਗੱਲਾਂ ਵੀ ਹਨ। ਤੰਗਨਜ਼ਰੀ ਤੇ ਕਮਜ਼ੋਰੀਆਂ ਵੀ ਹਨ।

ਬਾਵਜੂਦ ਇਸ ਜੱਚਵੀਂ ਅਲੋਚਨਾ ਦੇ, ਮੈਂ ਕਹਿਣਾ ਚਾਹੁੰਦਾ ਹਾਂ ਕਿ ਉਸ ਨੇ ਕੁਦਰਤ ਦੀ ਖੂਬਸੂਰਤੀ ਦੇ ਬੜੇ ਸੋਹਣੇ ਚਿੱਤਰ ਖਿਚੇ ਹਨ ਅਤੇ ਕੁਦਰਤੀ ਚੀਜ਼ਾਂ ਤੋਂ ਕਈ ਥਾਈਂ ਬੜੇ ਸਿਖਿਆ ਦਾਇਕ ਸਬਕ ਦੇਣ ਦੇ ਨਤੀਜੇ ਕਢੇ ਹਨ। ਆਪਣੇ ਜ਼ਮਾਨੇ ਵਿਚ ਉਹਨਾਂ ਨੇ ਆਪਣੀਆ ਕਿਰਤਾਂ ਨਾਲ ਇਕ ਖਲਾਅ ਨੂੰ ਪੂਰਿਆ ਅਤੇ ਪੰਜਾਬੀਆਂ ਵਿਚ ਸ਼ੌਕ ਜਗਾਇਆ।

ਪੰਜਾਬੀਆਂ ਲਈ ਉਹ ਜ਼ਮਾਨਾ ਅੱਜ ਨਾਲੋਂ ਬਹੁਤ ਪਛੜਿਆ ਹੋਇਆ ਸੀ, ਪਰ ਭਾਈ ਵੀਰ ਸਿੰਘ ਆਮ ਪੰਜਾਬੀ ਸਿਖਾਂ ਨਾਲੋਂ ਗੁਰੂ ਗ੍ਰੰਥ ਦੀ ਵਿਆਖਿਆ ਕਰਨ ਵਿਚ ਵਧੇਰੇ ਸੂਝਦਾਰ ਸਨ। ਉਹਨਾਂ ਦਾ ਜ਼ਮਾਨੇ ਦੀ ਤਰੱਕੀ ਤੇ ਸੂਝ ਵੱਧਣ ਨਾਲ ਰੰਗ ਫਿੱਕਾ ਪੈ ਜਾਣਾ ਕੁਦਰਤੀ ਹੈ। ਪਰ ਉਹਨਾ ਦੇ ਭਗਤ ਉਹਨਾ ਨੂੰ ਪੜ੍ਹਦੇ ਰਹਿਣਗੇ ਅਤੇ ਸਿਖ ਸਾਹਿਤ ਦੇ ਇਤਿਹਾਸ ਵਿਚ ਉਹਨਾ ਦਾ ਨਾਮ ਮੋਢੀਆਂ ਵਿਚ ਲਿਖਿਆ ਜਾਂਦਾ ਰਹੇਗਾ।

## 5. ਕੁਛ ਤੁਲਨਾ-ਕੁਛ ਨਿਰਣੇ

ਇਹਨਾਂ ਤਿੰਨਾਂ ਸ਼ਖਸੀਅਤਾਂ ਵਿਚ ਕੁਝ ਸਾਂਝੀਆਂ ਕਦਰਾਂ ਵੀ ਹਨ ਅਤੇ ਕੁਝ ਵਖਰੇ ਨੁਕਤੇ ਵੀ। ਮਜ਼ਹਬਾਂ ਸਮਾਜ ਤੇ ਮਹੌਲ ਦੇ ਵਖਰੇਵੇਂ ਦੇ ਕਾਰਨ ਵਿਚਾਰਾਂ ਵਿਚ ਫਰਕ ਹੋਣਾ ਕੁਦਰਤੀ ਹੈ। ਘੱਟ ਜਾਂ ਵੱਧ ਵਿਦਿਆ ਨੇ ਆਪਣਾ ਅਸਰ ਪਾਇਆ ਹੈ।

1. ਬਰਤਾਨਵੀ ਸਾਮਰਾਜ ਦੀ ਗੁਲਾਮੀ ਦੇ ਖਿਲਾਫ ਆਵਾਜ਼ ਉਠਾਣ ਵਿਚ ਟੈਗੋਰ ਨੰਬਰ ਇਕ ਹੈ ਇਕਬਾਲ ਨੰਬਰ ਦੋ ਅਤੇ ਭਾਈ ਵੀਰ ਸਿੰਘ ਕਿਤੇ ਵੀ ਨਹੀਂ।

2. ਜਲਿਆਂ ਵਾਲੇ ਬਾਗ ਦੇ ਜ਼ੁਲਮਾਂ ਦੇ ਵਿਰੁਧ ਜ਼ੋਰਦਾਰ ਪ੍ਰੋਟੈਸਟ ਟੈਗੋਰ ਨੇ ਕੀਤਾ ਹੈ। ਇਕਬਾਲ ਨੇ ਸਿਰਫ ਦੋ ਸ਼ਿਅਰ ਲਿਖੇ ਹਨ, ਭਾਈ ਜੀ ਨੇ ਕੁਝ ਨਹੀਂ ਲਿਖਿਆ।

3. ਟੈਗੋਰ ਦਾ ਮਾਨੁੱਖਵਾਦ ਬੜਾ ਵਿਸ਼ਾਲ ਤੇ ਮਜ਼ਹਬਾਂ ਦੇ ਘੇਰਿਆਂ ਤੋਂ ਉੱਚਾ ਹੈ। ਇਕਬਾਲ ਨੂੰ ਪਹਿਲੋਂ ਮੋਮਨ ਤੇ ਪਿਛੋਂ ਬਾਕੀ ਦੇ ਮਨੁੱਖ ਪਿਆਰੇ ਹਨ। ਭਾਈ ਵੀਰ ਸਿੰਘ ਦਾ ਮਨੁੱਖਵਾਦ ਇਕਬਾਲ ਨਾਲੋਂ ਵੀ ਵਧੇਰੇ ਹਦ-ਬੰਦ ਹੈ। ਉਸ ਨੂੰ ਪਹਿਲੋਂ ਸਿਖ ਤੇ ਹੋਰ ਲੋਕ ਪਿਛੋਂ ਪਿਆਰੇ ਹਨ। ਨਾਸਤਕ ਉਸ ਦੇ ਦੁਸ਼ਮਣ ਹਨ।

4. ਟੈਗੋਰ ਤੇ ਇਕਬਾਲ ਗੋਸ਼ਾ-ਨਸ਼ੀਨੀ ਦੇ ਸਖਤ ਵਿਰੁਧ ਹਨ। ਸਮਾਜ ਵਿਚ ਰਹਿਕੇ ਇਸਨੂੰ ਸੁਧਾਰਨਾ ਚਾਹੁੰਦੇ ਹਨ। ਭਾਈ ਵੀਰ ਸਿੰਘ ਜੀ ਦੁਨੀਆਂ ਦੇ ਝਮੇਲਿਆਂ ਤੋਂ ਬਚਣਾ ਚਾਹੁੰਦੇ ਹਨ, ਕੋਈ 'ਨਦੀ ਕਿਨਾਰੇ' ਢੂੰਡਣ ਦੇ ਚਾਹਵਾਨ ਹਨ।

5. ਇਕਬਾਲ ਨੇ ਇਨਸਾਨ ਨੂੰ ਉਠਾ ਕੇ ਸਮਾਜ ਤੇ ਕੁਦਰਤ ਦੇ ਰਚਨਾਤਮਕ ਕੰਮਾਂ ਲਈ ਖ਼ੁਦਾ ਦਾ ਧਰਤੀ ਤੇ ਖਲੀਫਾ ਜਾਂ ਨੁਮਾਇੰਦਾ ਬਣਾ ਦਿਤਾ ਹੈ। ਟੈਗੋਰ ਇਨਸਾਨ ਨੂੰ ਬੜੀ ਉਚਾਈ ਤੇ ਬਿਠਾਂਦਾ ਹੈ। ਭਾਈ ਵੀਰ ਸਿੰਘ ਨੂੰ ਇਨਸਾਨ ਪਸ਼ੂ ਤੋਂ ਵੱਧ ਨਜ਼ਰ ਆਉਂਦਾ ਹੈ।

6. ਟੈਗੋਰ ਲਈ ਨਾਸਤਕ-ਆਸਤਕ ਕੋਈ ਅਰਥ ਨਹੀਂ ਰਖਦੇ। ਇਕਬਾਲ ਕਾਫਰਾਂ ਨੂੰ ਵੀ ਖੁਦਾ ਦੇ ਬੰਦੇ ਸਮਝਦਾ ਹੈ। ਭਾਈ ਵੀਰ ਸਿੰਘ ਉਹਨਾਂ ਨੂੰ ਰੱਬ ਦੇ ਦੁਸ਼ਮਣ ਸਮਝਦਾ ਹੈ।

7. ਟੈਗੋਰ ਤੇ ਇਕਬਾਲ ਰਾਜ ਤੇ ਸਮਾਜ ਨੂੰ ਲੜਕੇ ਬਦਲਨ ਦਾ ਸੱਦਾ ਦੇਂਦੇ ਹਨ। ਭਾਈ ਜੀ ਨੂੰ ਇਹ ਸੂਝ ਨਹੀਂ। ਉਹ ਸਿਖਾਂ ਵਿਚੋਂ ਕੁਰੀਤੀਆਂ ਕੁਰਹਿਤਾਂ ਦੂਰ ਕਰਨਾ ਚਾਹੁੰਦੇ ਹਨ।

8. ਆਪਣੀ ਆਪਣੀ ਬੋਲੀ ਨੂੰ ਬਲਵਾਨ ਤੇ ਧਨਵਾਨ ਬਨਾਣ ਵਿਚ ਤਿੰਨਾਂ ਨੇ ਹੀ ਹਿੱਸਾ ਪਾਇਆ ਹੈ। ਅਤੇ ਉਸ ਨੂੰ ਲੋਕਾਂ ਦੇ ਨੇੜੇ ਰੱਖਣ ਦਾ ਸੋਹਣਾ ਕੰਮ ਕੀਤਾ ਹੈ। ਭਾਈ ਜੀ ਦੀਆਂ ਰਚਨਾਵਾਂ ਦੀ ਵੱਥ ਦੂਜੇ ਦੋਹਾਂ ਨਾਲੋਂ ਬਹੁਤ ਪਛੜੀ ਹੋਈ ਹੈ।

9. ਤਿੰਨੇ ਹੀ ਅਧਿਆਤਮਕਵਾਦੀ, ਰਹਸਵਾਦੀ ਹਨ। ਪਰ ਇਹਨਾਂ ਦੀ ਵਿਆਖਿਆ ਉਹਨਾ ਦੀ ਜੁਦਾ ਜੁਦਾ ਹੈ।



10. ਔਰਤ ਦੀ ਕਦਰ ਬਾਰੇ ਤਿੰਨਾ ਵਿਦਵਾਨ ਦੇ ਵਿਚਾਰ ਜੁਦਾ ਜੁਦਾ ਹਨ। ਟੈਗੋਰ ਦੀਆਂ ਨਜ਼ਰਾਂ ਵਿਚ ਔਰਤ ਆਜ਼ਾਦ ਹੈ, ਮਰਦ ਦੇ ਬਰਾਬਰ ਹੈ, ਇਕਬਾਲ ਦੀ ਡਿਠ ਉਸਨੂੰ ਪੂਰਣ ਤੌਰ ਤੇ ਆਜ਼ਾਦ ਨਹੀਂ ਕਰਦੀ। ਵੀਰ ਸਿੰਘ ਦੀ ਰਚਨਾ ਰਾਣਾ ਸੂਰਤ ਸਿੰਘ ਵਿਚ ਔਰਤ ਦਾਸੀ ਹੈ, ਰੋਂਦੂ ਹੈ, ਨਾਵਲਾਂ ਵਿਚ ਬਲਵਾਨ ਹੈ, ਪਰ ਦੋਂਹ ਮੂਰਤੀਆਂ ਵਿਚ 'ਏਕ ਜੋਤ' ਨਹੀਂ।

11, ਇਕਬਾਲ ਤੇ ਵੀਰ ਸਿੰਘ ਪਿਛਲੇ ਸੁਨਹਿਰੀ ਯੁਗ ਦੇ ਵਾਪਸ ਲਿਆਣ ਦੀਆਂ ਗੱਲਾਂ ਕਰਦੇ ਹਨ। ਟੈਗੋਰ ਦੀ ਅੱਖ ਆਪਣੇ ਵਰਤਮਾਨ ਵਿਚ ਭਵਿਖ ਨੂੰ ਵੇਖ ਰਹੀ ਹੈ।

12. ਟੈਗੋਰ ਦੇ ਸਮਾਜ ਦੇ ਸ਼੍ਰੇਣੀਆਂ ਵਿਚ ਵੰਡ ਜਾਣ ਦੀ ਸੂਝ ਹੈ। ਇਕਬਾਲ ਇਸ ਵੰਡ ਨੂੰ ਕਾਇਮ ਨਹੀਂ ਰਹਿਣ ਦੇਣਾ ਚਾਹੁੰਦਾ। ਭਾਈ ਵੀਰ ਸਿੰਘ ਨੂੰ ਇਸ ਵੰਡ ਦਾ ਕੋਈ ਗਿਆਨ ਨਹੀਂ ਜਾਪਦਾ।

13. ਟੈਗੋਰ ਆਜ਼ਾਦੀ ਦੀ ਲੜਾਈ ਲਈ ਸੱਦਾ ਦੇਂਦਾ ਹੈ : ਉਠੋ, ਨੌਜਵਾਨ ਕੌਮੋ, ਆਜ਼ਾਦੀ ਲਈ ਲੜਾਈ ਦਾ ਏਲਾਨ ਕਰੋ, ਅਜਿਤਵੇਂ ਵਿਸ਼ਵਾਸ ਦਾ ਝੰਡਾ ਬੁਲੰਦ ਕਰੋ, ਸਾਡੇ ਨਾਲ ਪਾੜੀ ਹੋਈ ਦਰਾੜੀ ਜ਼ਮੀਨ ਦੇ ਆਰ ਪਾਰ ਆਪਣੀ ਜ਼ਿੰਦਗੀ ਨਾਲ ਪੁਲ ਬਣਾਓ ਅਤੇ ਅਗਾਂਹ ਨੂੰ ਮਾਰਚ ਕਰੋ।

ਏਹੋ ਜੇਹਾ ਸੱਦਾ ਇਕਬਾਲ ਕੋਲ ਨਹੀਂ। ਭਾਈ ਜੀ ਤੋਂ ਤਾਂ ਆਸ ਹੀ ਨਹੀਂ ਕੀਤੀ ਜਾ ਸਕਦੀ ਉਹਨਾਂ ਤੇ ਇਕਬਾਲ ਦਾ ਇਹ ਸ਼ਿਅਰ ਬੜੇ ਸੂਤ ਬੈਠਦੇ ਹਨ :

ਸ਼ਾਇਰ ਭੀ ਹੈ ਪੈਦਾ ਔਲਾਮਾ ਭੀ ਹੁਕਾਮਾ ਭੀ,<br>
ਖਾਲੀ ਨਹੀਂ ਕੌਮੋਂ ਕੀ ਗੁਲਾਮੀ ਕਾ ਜ਼ਮਾਂਨਾ।<br>
ਮਕਸਦ ਹੈ ਇਨ ਅੱਲ੍ਹਾ ਕੇ ਬੰਦੋਂ ਕਾ ਮਗਰ ਏਕ,<br>
ਹਰ ਏਕ ਹੈ ਗੋ ਸ਼ਰਹਿ ਮੁਆਨੀ ਮੇਂ ਯਗਾਨਾ।<br>
ਬਿਹਤਰ ਹੈ ਕਿ ਸ਼ੇਰੋ ਕੇ ਸਿਖਾਂ ਤੇ ਰਸਿ ਆਹੂ,<br>
ਬਾਕੀ ਨਾ ਰਹੇ ਸ਼ੇਰ ਕੀ ਸ਼ੇਰੀ ਕਾ ਫਸਾਨਾ।<br>
ਕਰਤੇ ਹੈਂ ਗੁਲਾਮੋਂ ਕੋ ਗੁਲਾਮੀ ਪਿ ਰਜ਼ਾਮੰਦ,<br>
ਤਾਵੀਲਿ ਮਸਾਇਲ ਕੋ ਬਨਾਤੇ ਹੈ ਬਹਾਨਾ।<br>
ਵਗੈਰਾ, ਵਗੈਰਾ।





ਕਹਾਣੀ

# ਅਹਿਸਾਸ

—ਹਰਬੰਸ ਰਾਮਪੁਰੀ

ਪੂਰੇ ਪੰਜ ਵਰ੍ਹੇ ਬਾਦ ਮੈਂ ਪਿੰਡ ਪ੍ਰਤਿਆ ਸਾਂ। ਭੈਣ ਦੇ ਵਿਆਹ ਦਾ ਪੱਤਰ ਨਾ ਆਉਂਦਾ ਤਾਂ ਹੋ ਸਕਦਾਂ ਅਜੇ ਹੋਰ ਸਾਲ ਛੇ ਮਹੀਨੇ ਨਾ ਪ੍ਰਤਦਾ। ਦੂਰ ਦੀ ਬਦਲੀ ਹੋ ਜਾਂਣ ਕਰਕੇ ਆਉਣਾਂ ਕਿਹੜਾ ਸੌਖਾ।

ਸ਼ਹਿਰ ਵਿੱਚ ਰਹਿੰਦੇ ਪੇਂਡੂ ਜੀਵਨ ਤਾਂ ਜਿਵੇਂ ਮੈਨੂੰ ਭੁੱਲ ਹੀ ਗਿਆ ਸੀ। ਕਿਸੇ ਪੇਂਡੂ ਜਮਪਲ ਨੂੰ ਵਰ੍ਹਿਆਂ ਬੱਧੀ ਸ਼ਹਿਰ ਰਹਿਣਾ ਪਵੇ ਤਾਂ ਇੰਜ ਹੋ ਜਾਂਦਾ ਜਿਵੇਂ ਪੌਦੇ ਦਾ ਮੁੱਢ ਕਟਕੇ ਉਹਦੇ ਤੇ ਹੋਰ ਟਾਹਣੀ ਜੜ ਦਿੱਤੀ ਜਾਵੇ ਤੇ ਪੌਦੇ ਦੀਆਂ ਪੱਤੀਆਂ ਹੋਰ ਹੋਣ ਤੇ ਜੜਾਂ ਹੋਰ।

ਸਟੇਸ਼ਨ ਤੇ ਉਤਰਿਆ। ਛੋਟਾ ਜਿਹਾ ਸਟੇਸ਼ਨ ਲਗਦਾ ਹੈ। ਮੇਰੇ ਪਿੰਡ ਨੂੰ। ਜਿਥੇ ਨਾਂ ਕੋਈ ਕੂਲੀ ਸੀ, ਤੇ ਨਾਂ ਹੀ ਪੰਜ ਸਤ ਨਗਾਂ ਵਾਲੀ ਸੇਠਾਨੀ। ਭੀੜ ਨਾਂ ਭੜੱਕਾ। ਨਾ ਛੋਲੇ ਪੂਰੀਆਂ ਵਾਲਿਆਂ ਦੇ ਹੋਕੇ, ਨਾਂ ਚਾਹਾਂ ਸ਼ਰਬਤਾਂ ਵਾਲਿਆਂ ਦੀਆਂ ਟਾਹਰਾਂ। ਬੱਸ ਪੰਜ ਸੱਤ ਸਵਾਰੀਆਂ ਚੜ੍ਹਣ ਵਾਲੀਆਂ ਤੇ ਪੰਜ ਸੱਤ ਉਤਰਣ ਵਾਲੀਆਂ।

ਸਾਨੂੰ ਅੱਗੇ ਲੈਣ ਲਈ ਛੋਟਾ ਭਰਾ ਆਇਆ ਹੋਇਆ ਸੀ। ਤੇ ਦੋ ਬੰਦੇ ਨਾਲ ਹੋਰ। ਇੱਕ ਸਾਡੇ ਪਿੰਡ ਦਾ ਨਾਈ ਛਿੱਜੂ ਸੀ ਤੇ ਦੂਜੇ ਮੁੰਡੇ ਨੂੰ ਮੈਂ ਪਛਾਣਦਾ ਨਹੀਂ। ਸਾਨੂੰ "ਸਾ ਸ੍ਰੀ ਕਾਲ" ਆਖ ਉਹਨਾਂ ਛੇਤੀ ਛੇਤੀ ਸਮਾਨ ਉਤਾਰਿਆ ਸਮਾਨ ਉਤਾਰਕੇ ਛੋਟਾ ਭਰਾ ਮੇਰੇ ਗਲ ਲੱਗ ਗਿਆ। ਪਤਨੀ ਨੇ ਛੋਟਾ ਗੁੱਡੂ ਮੁਸਕਰਾ ਕੇ ਦਿਓਰ ਨੂੰ ਪਕੜਾ ਦਿੱਤਾ। ਘਰੋਂ ਗੈਰਹਾਜ਼ਰੀ ਦੀ ਉਪਜ ਸੀ ਉਹ। ਇਸ ਲਈ ਉਹ ਕੁਝ ਸ਼ਰਮਾਂਦੀ ਵੀ ਸੀ। ਬਾਕੀ ਦੋਹਾਂ ਨੇ ਸਾਮਾਨ ਵੰਡ ਕੇ ਚੁੱਕ ਲਿਆ। ਇਕ ਐਟੇਚੀ ਮੈਂ ਹੱਥ ਲਟਕਾ ਲਿਆ। ਪਰ ਛੋਟੇ ਭਰਾ ਨੇ ਬਦੋ ਬਦੀ ਮੇਰੇ ਹੱਥੋਂ ਪਕੜ ਲਿਆ।

ਬੱਚੇ ਚਾਂਭਲਾਂ ਪਾਉਂਦੇ ਅੱਗੇ ਅੱਗੇ ਭੱਜਣ ਲੱਗੇ। ਤੰਗ ਘਰਾਂ ਵਿੱਚ ਪਲਦੇ ਸ਼ਹਿਰੀ ਬੱਚੇ ਖੁਲ੍ਹੀਆਂ ਪੈਲੀਆਂ ਦੀ ਅਜੀਬ ਸੁਤੰਤ੍ਰਤਾ ਅਨੁਭਵ ਕਰ ਰਹੇ ਸਨ। ਹਰੀਆਂ ਪੈਲੀਆਂ ਚੋਂ ਆਉਂਦੀ ਮਹਿਕ 'ਚ ਮੈਂ ਦਿਲ ਭਰਕੇ ਸਾਹ ਲਿਆ। ਲਹਿ ਲਹਾਂਦੀਆਂ ਨਚਦੀਆਂ ਫਸਲਾਂ ਵੇਖ ਮੈਨੂੰ ਇੰਜ ਅਨੁਭਵ ਹੋਇਆ ਜਿਵੇਂ ਮੈਂ ਪਰਦੇਸੋਂ ਦੇਸ਼ ਪ੍ਰਤਿਆ ਹੋਵਾਂ।

ਭਰਾ ਕਦੀ ਮੇਰੇ ਨਾਲ ਕਦੀ ਆਪਣੀ ਭਰਜਾਈ ਨਾਲ ਵਿਆਹ ਦੀਆਂ ਤਿਆਰੀਆਂ ਵਾਰੇ, ਸ਼ਹਿਰੀ ਜਿੰਦਗੀ ਵਾਰੇ ਗੱਲਾਂ ਕਰਦਾ ਰਿਹਾ। ਟਰੰਕ ਉਸ ਅਣ-ਪਛਾਤੇ ਮੁੰਡੇ ਨੇ ਚੁੱਕਿਆ ਹੋਇਆ ਸੀ। ਜਨਾਨੀਆਂ ਦੀ ਆਦਤ ਹੁੰਦੀ ਹੈ ਕਿ ਤੁਰਨ ਲੱਗੇ ਅੱਧਾ ਘਰ ਟਰੰਕ ਵਿੱਚ ਪਾ ਲੈਣਗੀਆਂ। ਮੇਰੇ ਹਟਕਦੇ ਹਟਕਦੇ ਵੀ ਸਾਮਾਨ ਜ਼ਿਆਦਾ ਕਰ ਲਿਆ, ਤੇ ਉਹ ਮੁੰਡਾ ਵਿਚਾਰਾ ਬਹੁਤ ਔਖਾ ਚੁੱਕੀ ਜਾ ਰਿਹਾ ਸੀ। ਮੈਂ ਛੋਟੇ ਭਰਾ ਨੂੰ ਉਸਦੀ ਔਖ ਦੱਸੀ। ਪਰ ਮੁੰਡਾ ਬੋਲਿਆ:

"ਧਮ੍ਹੀ ਫਿਕਰ ਨਾਂ ਕਰੋ ਜੀ। ਸਮਾਨ ਭਾਰਾ ਕੋਏ ਨਾਂ।"

ਖੱਦਰ ਦਾ ਕਮੀਜ, ਪੈਰੋਂ ਤੇ ਲੱਤੋਂ ਬਿਲਕੁਲ ਨੰਗਾ। ਖੁਰਚ ਖੁਰਚ ਕੇ ਕਾਲੀਆਂ ਖੁਸ਼ਕ ਲੱਤਾਂ ਤੇ ਸਫੈਦ ਸਫੈਦ

ਝਰੀਟਾਂ ਉੱਗੜ ਆਈਆਂ ਸਨ। ਢਾਈਆਂ ਵਰਗੀਆਂ ਕੇਸਾਂ ਦੀਆਂ ਲਿਟਾਂ ਮੈਲੀ ਪਗੜੀ ਤੋਂ ਬਾਹਰ ਨਿਕਲੀਆਂ। ਸ਼ਾਇਦ ਪੂਰਬੀਆ ਭੁਝੰਗੀ ਸਿੰਘ ਸਜ ਗਿਆ ਸੀ। ਜਾਂ ਹਜਾਮਤ ਦੇ ਪੈਸੇ ਬਚਾਉਂਦਾ ਸੀ। ਮੈਂ ਉਹਦੇ ਪੈਰਾਂ ਵੱਲ ਵੇਖਿਆ। ਖਿੰਡੀ ਫੁੱਟ ਵਾਂਗ ਪਾਟੇ ਪਏ ਸਨ। ਬਿਆਈਆਂ ਨਾਲ। ਇੰਜ ਲਗਦਾ ਸੀ ਜਿਵੇਂ ਕਈ ਸਾਲਾਂ ਤੋਂ ਉਸਨੇ ਜੁੱਤੀ ਨਾਂ ਪਾਈ ਹੋਵੇ। ਮੇਰੀ ਨਿਗਾਹ ਆਪਣੇ ਵੱਡੇ ਪੁੱਤਰ ਮੰਟੂ ਤੇ ਪਈ ਜੋ ਗਰਮ ਜਰਾਬਾਂ ਅਤੇ ਬੂਟ ਪਾਈ ਆਕੜ ਆਕੜ ਖਾਲੀ ਹੱਥ ਤੁਰਿਆ ਜਾ ਰਿਹਾ ਸੀ।

ਮੈਨੂੰ ਯਾਦ ਆਇਆ ਕਿ ਇੱਕ ਵਾਰ ਨਵੰਬਰ ਤੱਕ ਮੈਂ ਉਸ ਨੂੰ ਬੂਟ ਨਹੀਂ ਸਾਂ ਲੈਕੇ ਦੇ ਸਕਿਆ। ਚੋਥੀ ਵਿੱਚ ਪੜ੍ਹਦਾ ਸੀ ਉਹ ਉਦੋਂ। ਉਸ ਨੂੰ ਸੈਂਡਲਾਂ ਨਾਲ ਹੀ ਸਕੂਲ ਜਾਣਾ ਪੈਂਦਾ। ਪੈਰ ਠਰ ਜਾਣ ਦੇ ਰੋਜ਼ ਮੈਂ ਗਿਲੇ ਸੁਣਦਾ। ਨਵੰਬਰ ਦੀ ਠੰਢ ਵਿੱਚ ਸੈਂਡਲ ਪਾਂਦੇ ਉਸ ਨੂੰ ਸੰਗ ਆਉਂਦੀ। ਉਸਦੀ ਮੰਮੀ ਨੇ ਇੱਕ ਦਿਨ ਦੁਖੀ ਹੋਕੇ ਆਖਿਆ ਸੀ:

"ਕੀ ਇਹੋ ਜਿਹੀ ਕਮਾਈ ਫੂਕਨੀ ਆ ਜੇ ਬੱਚਿਆਂ ਨੂੰ ਚੱਜ ਹਾਲ ਦੀ ਜੁਤੀ ਵੀ ਨਾਂ ਜੁੜੇ।" ਕਿੰਨੀ ਦੁਖੀ ਸੀ ਮੰਟੂ ਦੀ ਮੰਮੀ ਉਦੋਂ।

ਰਸਤੇ ਵਿਚ ਪਗਡੰਡੀ ਲਾਗੇ ਹੀ ਦੋ ਮਜ਼ਦੂਰ ਗੋਡੀ ਜੁਟੇ ਹੋਏ ਸਨ। ਰਿਵੀ ਚਲ ਰਹੀ ਸੀ। ਮੈਂ ਆਪਣਾ ਮਫਲਰ ਨੱਕ ਉੱਤੇ ਕਰ ਲਿਆ। ਮੇਰੀ ਪਤਨੀ ਗਰਮ ਸ਼ਾਲ ਵਿਚ ਵੀ ਠਰੂੰ ਠਰੂੰ ਕਰ ਰਹੀ ਸੀ। ਕਿਸੇ ਕਿਸਾਨ ਦੇ ਦਿਹਾੜੀ-ਦਾਰ ਲਗਦੇ ਸਨ ਉਹ ਜਾਂ ਦੋਹਾਂ 'ਚੋਂ ਇਕ ਮਾੜਾ ਕਿਸਾਨ ਵੀ ਹੋ ਸਕਦਾ। ਖੱਦਰ ਦੇ ਪਾਟੇ ਕੁੜਤੇ ਉਪਰ ਇਕ ਨੇ ਨੀਲੇ ਘਸਮੈਲੇ ਰੰਗ ਦੀ ਵਾਸਕਿਟ ਪਾਈ ਹੋਈ ਸੀ, ਵਾਸਕਿਟ ਦੀ ਇਕ ਜੇਬ ਪਾਟ ਕੇ ਹੇਠਾਂ ਨੂੰ ਉੱਠ ਦੇ ਬੁਲ੍ਹ ਵਾਂਗ ਲਟਕ ਰਹੀ ਸੀ। ਦੂਜੇ ਦੇ ਗਲ ਸਿਰਫ ਕਮੀਜ ਸੀ ਜਿਸ ਦੀ ਪਿੱਠ ਤੇ ਵੱਡੀ ਸਾਰੀ ਖਾਕੀ ਰੰਗ ਦੀ ਟਾਕੀ ਲੱਗੀ ਹੋਈ ਸੀ। ਬੰਨੇ ਤੇ ਮੈਲੇ ਘਸੇ ਜਿਹੇ ਖੇਸ ਪਏ ਸਨ। ਜੋ ਸਵੇਰੇ ਉਹ ਕੱਕਰ ਜੰਮੇ ਵਿਚ ਬੁੱਕਲ ਮਾਰਕੇ ਆਏ ਹੋਣਗੇ। ਅਤੇ ਹੁਣ ਕੰਮ ਵਿਚ ਰੁਕਾਵਟ ਪੈਣ ਤੇ ਉਤਾਰ ਕੇ ਰੱਖ ਦਿਤੇ ਹੋਣਗੇ।

ਮੈਨੂੰ ਯਾਦ ਆਇਆ ਕਿ ਮੈਂ ਪਿਛਲੇਰੇ ਵਰ੍ਹੇ ਕੋਟ ਤਾਂ ਗਰਮ ਨਵਾਂ ਮੈਂ ਸਿਲਾ ਲਿਆ ਸੀ। ਪਰ ਪੈਂਟ ਪੁਰਾਣੀ ਹੀ ਤੰਗ ਮੂਹਰੀ ਦੀ ਪਾਉਣੀ ਪੈਂਦੀ। ਹਰ ਮਹੀਨੇ ਦੀ ਤਨ-ਖਾਹ ਵੇਲੇ ਮੈਂ ਪੈਂਟ ਦੀ ਖਰੀਦ ਅਗਲੇ ਮਹੀਨੇ ਤੇ ਸੁੱਟ ਦਿੰਦਾ। ਫਰਵਰੀ ਵਿਚ ਇਹ ਸੋਚ ਕਿ ਸਰਦੀ ਇਕੋ ਮਹੀਨਾ ਹੋਰ ਰਹਿ ਗਈ ਹੈ ਮੈਂ ਪੈਂਟ ਦੀ ਖਰੀਦ ਅਗਲੇ ਵਰ੍ਹੇ ਤੇ ਪਾ ਦਿੱਤੀ। ਉਂਜ ਦਫਤਰ ਵਿਚ ਮੈਨੂੰ ਬੜੀ ਸ਼ਰਮ ਆਉਂਦੀ ਜਦੋਂ ਕਈ ਕੁਆਰੇ ਬਾਬੂਆਂ ਨੂੰ ਮੈਂ ਬੈੱਲ-ਬਾਟਮਾਂ ਪਾਈ ਵੇਖਦਾ। ਮੈਨੂੰ ਤੰਗ ਮੂਹਰੀ ਦੀ ਗਰਮ ਪੈਂਟ ਵਿਚ ਠੰਡ ਜਿਹੀ ਮਹਿਸੂਸ ਹੁੰਦੀ ਤੇ ਮੈਂ ਦੁਖੀ ਹੁੰਦਾ।

ਪਿੰਡ ਦੇ ਗੋਰੇ ਪੁਜ ਗਏ। ਹਰੀਜਨਾਂ ਦੇ ਵਿਹੜੇ ਦੇ ਜੁਆਨ ਬੈਠੇ ਗਿੱਲੀ ਮਿੱਟੀ ਦੇ ਖਿਡੌਣੇ ਬਣਾਂ ਬਣਾਂ ਖੇਡ ਰਹੇ ਸਨ। ਕਈਆਂ ਦੇ ਨੱਕ ਵਗਦੇ। ਉਹ ਬਾਂਹ ਨਾਲ ਹੀ ਨੱਕ ਪੂੰਝ ਲੈਂਦੇ। ਬੱਚੇ ਖੇਡ ਵਿਚ ਏਨੇ ਮਗਨ ਸਨ ਜਿਵੇਂ ਠੰਡ ਦਾ ਉਹਨਾਂ ਨੂੰ ਅਹਿਸਾਸ ਹੀ ਨਹੀਂ ਸੀ:

ਮੈਨੂੰ ਯਾਦ ਆਇਆ ਕਿ ਮੇਰੇ ਗੁਆਂਢੀ ਕਲਰਕ ਰਮੇਸ਼ ਦੀ ਵਹੁਟੀ ਕਮਲਾ ਹਰ ਤਨਖਾਹ ਤੇ ਰਮੇਸ਼ ਨੂੰ ਆਪਣੀ ਬੱਚੀ ਲਈ ਚਾਬੀ ਵਾਲਾ ਹਵਾਈ ਜਹਾਜ਼ ਲਿਆਉਣ ਲਈ ਆਖਦੀ। ਪਰ ਰਮੇਸ਼ ਪੱਚੀ ਰੁਪੈ ਦਾ ਏਡਾ ਮਹਿੰਗਾ ਖਿਡੌਣਾ ਖਰੀਦਣੋਂ ਹਰ ਵਾਰ ਝਿਜਕ ਜਾਂਦਾ। ਕਮਲਾ ਨੂੰ ਥੈਲੇ ਚੋਂ ਜਦੋਂ ਉਹ ਖਿਡੌਣਾ ਨਾਂ ਮਿਲਦਾ ਤਾਂ ਉਹ ਮਨ ਹੀ ਮਨ ਵਿਚ ਖਪਦੀ। ਉਸ ਦਿਨ ਉਹ ਚੁਪ ਚਾਪ ਵੱਟੀ ਵੱਟੀ ਫਿਰਦੀ ਤੇ ਬੱਚੀ ਨੂੰ ਗੋਦੀ ਲੈ ਹੁਅਕੇ ਲੈਂਦੀ ਬਹੁਤ ਦੁਖੀ ਸੀ ਵਿਚਾਰੀ।

ਪਿੰਡ ਵਿਚ ਦਾਖਲ ਹੋ. "ਸੱਤ ਸ੍ਰੀ ਅਕਾਲ ਜੀ... ਮੱਥਾ ਟੇਕਦਾ ਜੀ ਸੁਖ ਨਾਲ ਰਾਜੀ ਬਾਜੀ ਆਏ..." ਖਬਰ ਸਾਰ ਪੁਛਦੇ ਪਛਾਂਦੇ ਜਦੋਂ ਅਸੀਂ ਅਪਣੀ ਗਲੀ ਅੰਦਰ ਗਏ ਤਾਂ ਇਕ ਬੁਢੀ ਤੇ ਮਟਿਆਰ ਛੱਪੜ ਵੇਰਦੀਆਂ ਫਿਰ-ਦੀਆਂ ਸਨ। ਬੁੱਢੀ ਨੇ ਕਾਲੇ ਫਿਟੇ ਰੰਗ ਦੀ ਸਲਵਾਰ ਅਤੇ ਕਿਰਮਿਚੀ ਰੰਗ ਦੀ ਕੁੜਤੀ ਪਾਈ ਹੋਈ ਸੀ। ਮਟਿਆਰ ਜੋ ਸ਼ਾਇਦ ਉਸਦੀ ਧੀ ਹੋਵੇ ਤੇ ਮੈਲਾ ਝੋਨਾ ਸੀ। ਮੁਟਿਆਰ ਨੇ ਸਾਨੂੰ ਵੇਖ ਆਪਣੇ ਸੱਜੇ ਹੱਥ ਲਾਲ ਪਟ ਕੋਲੋਂ ਸਲਵਾਰ ਇਕਠੀ ਜਿਹੀ ਕਰ ਲਈ। ਸ਼ਾਇਦ ਪਾਟੇ ਥਾਂ ਤੋਂ ਉਸ ਆਪਣਾ ਨੰਗੇਜ ਲੁਕਾਉਣ ਦੀ ਕੋਸ਼ਿਸ਼ ਕੀਤੀ ਹੋਵੇ। ਪਰ ਦੂਜੇ ਪਾਸਿਓਂ ਉਸਦਾ ਝੋਨਾ ਖਿਸਕ ਗਿਆ ਤੇ ਪਾਟੀ ਕੁੜਤੀ

'ਚੋਂ ਉਹਦੀ ਛਾਤੀ ਨੰਗੀ ਹੋ ਗਈ। ਉਹ ਸ਼ਰਮ ਵਿਚ ਗਰਕ ਹੁੰਦੀ ਜਾਵੇ। ਇਕ ਹੱਥ ਛੱਜਾਂ ਨੇ ਰੋਕਿਆ ਹੋਇਆ ਸੀ ਤੇ ਦੂਜੇ ਹੱਥ ਨਾਲ ਉਹ ਦੋਵੇਂ ਪਾਟੇ ਥਾਂ ਕਿਵੇਂ ਸਾਂਭ ਸਕਦੀ ਸੀ · ਗਰੀਬੀ ਜੋਬਨ ਨੂੰ ਢਕਣ ਲਈ ਅਸਫਲ ਕੋਸ਼ਿਸ਼ ਕਰਦੀ ਹੈ ਅਤੇ ਅਮੀਰੀ ਜੋਬਨ ਦਾ ਨੰਗਾ ਮੁਜ਼ਾਹਰਾ ਤੇ ਦੋਵੇਂ ਨੰਗੇ ਰਹਿ ਜਾਂਦੇ ਹਨ।

ਮੈਨੂੰ ਯਾਦ ਆਇਆ ਕਿ ਇਕ ਰਾਤ ਜਦੋਂ ਮੈਂ ਆਪਣੇ ਹੈਡ ਕਲਰਕ ਮਿਸਟਰ ਮਹਿਤਾ ਦੇ ਘਰ ਗਿਆ ਤਾਂ ਉਹ ਦਿਨ ਵਾਲੇ ਕਪੜਿਆਂ ਵਿਚ ਹੀ ਸੀ, ਮੈਨੂੰ ਉਸ ਸ਼ਰਮਿੰਦਗੀ ਮਹਿਸੂਸ ਕਰਦੇ ਦਸਿਆ। ਕਿ ਪਿਛਲੇ ਤਿੰਨ ਮਹੀਨਿਆ ਤੋਂ ਉਹ ਨਾਈਟ ਸੂਟ ਨਹੀਂ ਸੀ ਸਿਲਾ ਸਕਿਆ, ਤੇ ਦਿਨ ਵਾਲੇ ਕਪੜੇ ਰਾਤ ਨੂੰ ਪਾਉਣੇ ਪੈਂਦੇ ਸਨ। ਬੜਾ ਦੁਖੀ ਸੀ ਮਿਸਟਰ ਮਹਿਤਾ ਉਸ ਵੇਲੇ।

ਗੁਆਂਢੀ ਬਚਿਆਂ ਨੇ ਅਗੇ ਦੌੜ ਸਾਡੀ ਖਬਰ ਦੱਸ ਦਿਤੀ ਸੀ। ਬੇਜੀ ਤੇ ਵੱਡੀ ਭਰਜਾਈ ਦਰਾਂ 'ਚ ਖਲੋਤੇ ਸਾਡਾ ਰਾਹ ਦੇਖ ਰਹੇ ਸਨ। ਵੱਡੀ ਭਰਜਾਈ ਮੇਰੀ ਪਤਨੀ ਨੂੰ ਲਿਪਟ ਗਈ। ਓਦਰੋਂ ਹਟੀ ਤਾਂ ਬਚਿਆਂ ਨੂੰ ਪਿਆਰ ਦੇਣ ਲੱਗ ਪਈ। ਮੇਰੀ ਆਖੀ ਸਤਿ ਸ੍ਰੀ ਅਕਾਲ ਵਿਚੇ ਰੁਲ਼ ਗਈ। ਬੇਜੀ ਨੇ ਮੈਨੂੰ ਗਲ ਲਾ ਕੇ ਪਿਆਰ ਦਿਤਾ। ਬਚਿਆਂ ਵਲੋਂ ਵਿਹਲੀ ਹੋ ਭਰਜਾਈ ਨੇ ਮੈਨੂੰ ਨਹੋਰੇ ਵਜੋਂ ਆਖਿਆ :

"ਆ ਗਿਆ ਹੁਣ ਲੱਡੂ ਖਾਣ ਵੇਲੇ। ਕੰਮ ਕੌਣ ਕਰਦਾ ਭੜੂਆ?"

"ਤੇਰੇ ਹੁੰਦੇ ਸਾਨੂੰ ਕੀ ਫਿਕਰ ਆ ਭਾਬੀ। ਤੂੰ ਹੀ ਤੇ ਸਾਡੀ ਠਾਨੇਦਾਰਨੀ ਹੋਈ।"

ਲਿੰਬੇ ਪੋਚੇ ਘਰ ਵੱਲ ਮੈਂ ਪਰਸੰਸਾਂ ਦੀ ਨਜ਼ਰ ਸੁਟਦੇ ਕਿਹਾ। ਵਿਆਂਦੜ ਭੈਣ ਸ਼ਾਇਦ ਸੰਗਦੀ ਮਾਰੀ ਕਿਸੇ ਖੂੰਜੇ ਲੱਗੀ ਬੈਠੀ ਹੋਵੇ। ਬਾਪੂ ਜੀ ਤੇ ਵੱਡਾ ਭਰਾ ਅਜੇ ਖੇਤੋਂ ਨਹੀਂ ਸਨ ਮੁੜੇ। ਮੇਰੇ ਭਤੀਜੇ ਆਪਣੇ ਸ਼ਹਿਰੀ ਵੀਰਾਂ ਨੂੰ ਦੇਖ ਚਾਂਭਲਾ ਪਾਉਣ ਲਗੇ। ਸਾਡੇ ਆਉਣ ਨਾਲ ਜਿਵੇਂ ਘਰ ਦੀ ਹਰ ਚੀਜ਼ ਤੇ ਖੇੜਾ ਆ ਗਿਆ ਸੀ। ਭਰਜਾਈ ਮੇਰੇ ਆਖੇ ਸ਼ਬਦਾਂ ਦੇ ਮਾਣ ਵਿਚ ਫੁੱਲ ਗਈ ਸੀ।

ਵਿਹੜੇ ਵਿਚੋਂ ਦਾਨੋ ਮਜ਼੍ਹਬਣ ਖਾਲੀ ਥਾਲੀ ਲਈ ਬਾਹਰ ਨਿਕਲੀ। ਸ਼ਾਇਦ ਆਟਾ ਲੈਣ ਆਈ ਹੋਵੇ ਤੇ ਘਰਦਿਆਂ ਨੇ ਉਸਨੂੰ ਬੇਹੀਆ ਰੋਟੀਆਂ ਦੇ ਕੇ ਪਰਚਾ ਦਿਤਾ ਸੀ। ਪੰਜ ਸਤ ਰੋਟੀਆਂ ਉਸ ਮੈਲੀ ਚਾਦਰ ਹੇਠ ਲਪੇਟੀਆਂ ਹੋਈਆਂ ਸਨ। ਭਾਗੋ ਦਾ ਟੱਬਰ ਸ਼ਾਇਦ ਅੱਜ ਇਹਨਾਂ ਰੋਟੀਆਂ ਤੇ ਹੀ ਗੁਜ਼ਾਰਾ ਕਰੇ। ਉਸਦਾ ਘਰ ਵਾਲਾ ਉਸ ਤੋਂ ਵੱਡੀ ਉਮਰ ਦਾ ਹੋਣ ਕਰਕੇ ਅਤੇ ਆਪਣਾ ਇਲਾਜ ਨਾ ਕਰਵਾ ਸਕਣ ਕਰਕੇ ਹੁਣ ਕੰਮ ਕਰਨੋਂ ਆਤਰ ਸੀ ਤੇ ਘਰ ਭਾਗੋ ਦੇ ਸਿਰ ਤੇ ਹੀ ਚਲਦਾ ਸੀ।

ਮੈਨੂੰ ਯਾਦ ਆਇਆ ਕਿ ਪਿਛਲੇ ਵਰ੍ਹੇ ਸਾਡੀ ਸਾਰਿਆਂ ਦੀ ਤਨਖਾਹ ਚੋਂ ਕਣਕ ਕਰਜ਼ੇ ਦੀਆ ਇਕੱਠੀਆਂ ਤਿੰਨ ਕਿਸ਼ਤਾਂ ਕੱਟੀਆਂ ਗਈਆਂ। ਸਾਰਾ ਮਹੀਨਾਂ ਦਫਤਰ ਵਿੱਚ ਹਾਹਾ ਕਾਰ ਮਚੀ ਰਹੀ। ਹੈਡ ਕਲਰਕ ਕਹੇ ਉਹਨੇ ਬੱਚਿਆਂ ਦਾ ਸ਼ਾਮ ਦਾ ਦੁੱਧ ਬੰਦ ਕਰ ਦਿਤਾ। ਮਿਸਟਰ ਖੰਨਾਂ ਨੇ ਦੱਸਿਆ ਕਿ ਉਹ ਦੋ ਹਫਤੇ ਤੋਂ ਘਰੇ ਫਲ ਨਹੀਂ ਲੈਕੇ ਗਿਆ। ਇਸੇ ਤਰਾਂ ਹਰ ਕਿਸੇ ਨੇ ਆਪਣੇ ਦੁੱਖ ਰੋਏ।

ਸਾਰਾ ਘਰ ਵਿਆਹ ਦੀਆਂ ਖੁਸ਼ੀਆਂ ਵਿੱਚ ਮਗਨ ਸੀ। ਪਰ ਮੇਰਾ ਇਹਨਾਂ ਯਾਦਾਂ ਦੇ ਹੁੰਮਸ ਵਿਚ ਦਮ ਜਿਹਾ ਘੁਟ ਰਿਹਾ ਸੀ। ਮੈਂ ਸੋਚ ਰਿਹਾ ਸਾਂ ਕੌਣ ਵਧੇਰੇ ਦੁਖੀ ਹੈ ਤੇ ਸਾਰੇ ਦੁੱਖਾਂ ਦਾ ਜ਼ੁੰਮੇਦਾਰ ਹੈ ਕੌਣ?

ਰੋਟੀ ਖਾਣ ਵੇਲੇ ਮੈਂ ਜਿਹੜੀ ਵੀ ਬੁਰਕੀ ਇਕ ਮਾੜਕੂ ਜਿਹੀ ਕੁੱਤੀ ਨੂੰ ਸੁਟਦਾ ਜੀਹਦੇ ਥਨਾਂ ਨੂੰ ਕਈ ਕਤੂਰੇ ਚੂੰਡ ਰਹੇ ਸਨ ਇਕ ਭਾਰਾ ਜਿਹਾ ਜੱਤਲ ਕੁੱਤਾ ਝਈ ਲੈਕੇ ਪੈਂਦਾ ਤੇ ਬੁਰਕੀ ਖੋਹ ਲੈਂਦਾ। ਜਿੰਨੀ ਵਾਰ ਵੀ ਮੈਂ ਕੁੱਤੀ ਅੱਗੇ ਬੁਰਕੀ ਸੁੱਟੀ ਜੱਤਲ ਕੁੱਤੇ ਨੇ ਖੋਹ ਲਈ। ਮੈਂ ਕੁਝ ਹਟਵੇਂ ਖਲੋਤੇ ਕਾਲੂ ਨੂੰ ਬੁਰਕੀ ਸੁੱਟੀ ਤਾਂ ਉਹੋ ਹਾਲ ਕਾਲੂ ਦਾ ਹੋਇਆ। ਜੱਤਲ ਕੁੱਤਾ ਕਤੂਰਿਆਂ ਤਕ ਨੂੰ ਛੋਟ ਨਹੀਂ ਸੀ ਦੇ ਰਿਹਾ ਮੈਂ ਉੱਠਿਆ ਦਰਾਂ ਉਹਲੇ ਖਲੋਤੀ ਡਾਂਗ ਚੁੱਕੀ ਤੇ ਜੱਤਲ ਦੀ ਧੌਣ ਵਿੱਚ ਧਰ ਦਿੱਤੀ। ਜੱਤਲ ਕੁੱਤੇ ਦੀ ਰਿਆਂਗ ਨਿਕਲ ਗਈ ਤੇ ਉਹ ਚਊਂ-ਚਊਂ ਕਰਦਾ ਬਾਹਰ ਨੂੰ ਭੱਜ ਗਿਆ।

"ਵੇ ਕਾਹਨੂੰ ਮਾਰਦਾ। ਇਹ ਤਾਂ ਆਪਣਾਂ ਛੂਰੂ ਆ।" ਵੱਡੀ ਭਰਜਾਈ ਨੇ ਸਿਰ ਚੁੱਕ ਕੇ ਕਿਹਾ।

"ਹਲੋ ਆਪਣਾ ਈ ਸਹੀ। ਪਰ ਹੋਰ ਕਿਸੇ ਨੂੰ ਬੁਰਕੀ ਵੀ ਨੀ ਚੁੱਕਣ ਦਿੰਦਾ ਸਾਲਾ ਵਡਾ ਰਾਠ।" ਆਖ ਮੈਂ ਮਨ ਹੀ ਮਨ ਵਿੱਚ ਕੁਝ ਤਸੱਲੀ ਮਹਿਸੂਸ ਕੀਤੀ। ਫੇਰ ਸੋਚਣ ਲੱਗਿਆ ਇਹ ਕਾਲੂ ਤੇ ਕੁੱਤੀ ਕੱਠੇ ਹੋ ਕੇ ਕਿਉਂ ਨਹੀਂ ਸਨ ਉਸ ਛੂਰੂ ਦੇ ਬੱਚੇ ਨੂੰ ਪੈਂਦੇ? ●

੧ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਵਾਰਤਾ ਇਕ ਨਵੀਂ

# ਦੋਸਤੀ ਦੇ ਚਾਰ ਦਿਨ

—ਪ੍ਰੀਤਮ ਸਿੰਘ ਪੰਛੀ

ਦੋਸਤੀ ਲਈ ਚਾਰ ਦਿਨ ਕੋਈ ਲੰਮਾ ਅਰਸਾ ਨਹੀਂ ਹੋ ਸਕਦਾ ਪਰ ਇਸ ਸੰਖੇਪ ਅਰਸੇ ਵਿਚ ਕਿਸੇ ਲੰਮੀ ਦੋਸਤੀ ਦੀਆਂ ਸੰਭਾਵਨਾਵਾਂ ਪ੍ਰਤੱਖ ਰੂਪ ਵਿਚ ਉਭਰਕੇ ਸਾਹਮਣੇ ਆ ਜਾਂਦੀਆਂ ਹਨ ।

ਇਸੇ ਵਰ੍ਹੇ ਜੂਨ ਵਿਚ ਆਲ ਇੰਡੀਆ ਨਾਮਧਾਰੀ ਵਿਦਿਅਕ ਜਥੇ ਦੇ ਭੈਣੀ ਸਾਹਿਬ ਵਿਚ ਸਲਾਨਾ ਸਮਾਗਮ ਸਮੇਂ ਜਥੇ ਦੇ ਪ੍ਰਧਾਨ ਸ: ਪ੍ਰੀਤਮ ਸਿੰਘ ਜੰਮੂ ਨਾਲ ਮੁਲਾਕਾਤ ਹੋਈ । ਸਮਾਗਮ ਦੇ ਉਦਘਾਟਨ ਤੋਂ ਵਿਹਲੇ ਹੋ ਕੇ ਮੈਂ ਐਡੀਟਰ 'ਵਰਿਆਮ' ਅਤੇ ਸ: ਪ੍ਰੀਤਮ ਸਿੰਘ ਜੰਮੂ ਨੂੰ ਕਿਹਾ—'ਚਲੋ, ਜ਼ਰਾ ਭੈਣੀ ਸਾਹਿਬ ਦਾ ਰਾਊਂਡ ਲਾ ਆਈਏ । ਉਹ ਜੱਕੋ ਤਕਿਆ ਵਿਚ ਨਹੀਂ ਪਏ । ਸ਼ੈਤ ਇਹ ਸੋਚਕੇ ਕਿ ਮੈਂ ਭੈਣੀ ਸਾਹਿਬ ਨੂੰ ਉਹਨਾਂ ਤੋਂ ਜ਼ਿਆਦਾ ਜਾਣਦਾ ਸਾਂ ।

ਸਭ ਤੋਂ ਪਹਿਲਾਂ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸਾਹਮਣਾ ਹੋਇਆ । ਉਹਨਾਂ ਨੇ ਆਪਣੀ ਸਦਾ ਬਹਾਰ ਮੁਸਕਰਾਹਟ ਖਿਲੇਰਦਿਆਂ ਬਚਪਨ ਦੀ ਕੋਈ ਗੱਲ ਕਰਕੇ ਸਾਡੇ ਬੰਦ ਮੂੰਹਾਂ ਉਤੇ ਵੀ ਮੁਸਕਰਾਹਟ ਲੈ ਆਂਦੀ ।

ਰਾਮਸਰ ਤੋਂ ਪਿੰਡ ਵਲ ਨੂੰ ਚਲੇ ਸਾਂ ਕਿ ਰਾਹ ਵਿਚ ਪ੍ਰੀਤਮ ਸਿੰਘ ਕਵੀ ਮਿਲ ਗਏ । ਉਹਨਾਂ ਨੂੰ ਵੀ ਨਾਲ ਲੈ ਕੇ ਭੈਣੀ ਸਾਹਿਬ ਦੀਆਂ ਇਤਿਹਾਸਕ ਥਾਵਾਂ ਨੂੰ ਮੁੜਕੇ ਯਾਦ ਵਿਚ ਚਿਤਾਰਿਆ ।

ਪੁਰਾਣੀਆਂ ਥਾਵਾਂ ਹੁਣ ਅਸਲੋਂ ਬਦਲ ਚੁਕੀਆਂ ਸਨ । ਲੰਗਰ ਦੀ ਨਵੀਂ ਨੁਹਾਰ, ਸਤਿਗੁਰੂ ਰਾਮ ਸਿੰਘ ਜੀ ਦੇ ਤਪ ਸਥਾਨ ਮੰਦਰ ਦਾ ਨਵਾਂ ਰੂਪ ਸਭ ਕੁਝ ਬਦਲ ਗਿਆ ਸੀ । ਕੱਚੀਆਂ ਇਟਾਂ ਦੀਆਂ ਕੰਧਾਂ ਹੁਣ ਪੱਕੀਆਂ ਹੋ ਗਈਆਂ ਸਨ । ਸਾਹਮਣੇ ਤਬੇਲੇ ਵਾਲੀ ਥਾਂ ਦੋ ਮੰਜ਼ਲੀ ਇਮਾਰਤ ਉਸਰ ਗਈ ਸੀ ।

ਅਸੀਂ ਗੱਦੀ ਵਾਲੇ ਚੁਬਾਰੇ ਦੀਆਂ ਪੌੜੀਆਂ ਚੜ੍ਹਕੇ ਉਪਰ ਗਏ ਤਾਂ ਅਪਣੇ ਅਧਿਆਪਕ ਪੰਡਿਤ ਮੁਨਸ਼ਾ ਸਿੰਘ ਕੋਮੀ ਨੂੰ ਮਿਲਨਾ ਨਹੀਂ ਭੁੱਲੇ । ਹੁਣ ਉਹ ਉਮਰ ਦੇ ਅੰਤਮ ਪੜਾਅ 'ਤੇ ਖਲੋਤੇ ਹਨ ਪਰ ਉਹਨਾਂ ਦੀ ਯਾਦਦਾਸ਼ਤ ਵੱਡੀ ਉਮਰ ਦਾ ਭੁਲੇਖਾ ਨਹੀਂ ਪੈਣ ਦਿੰਦੀ ।

ਇਸ ਰਾਊਂਡ ਵਿਚ ਸ: ਪ੍ਰੀਤਮ ਸਿੰਘ ਜੰਮੂ ਬੜੀ ਡੂੰਘੀ ਦਿਲਚਸਪੀ ਲੈਂਦੇ ਰਹੇ । ਉਹਨਾਂ ਸਾਹਮਣੇ ਕਈ ਨਵੇਂ ਤੱਥ ਉਘੜੇ । ਇਕ ਆਸਥਾਵਾਨ ਨਾਮਧਾਰੀ ਵਾਂਗ ਉਹਨਾਂ ਨੇ ਓਹਨਾਂ ਸਾਰੇ ਅਸਥਾਨਾਂ ਤੇ ਸਿਰ ਨਿਵਾਇਆ ਜਿਥੋਂ ਕਦੇ ਕੂਕਾ ਲਹਿਰ ਦੀ ਹੁੰਕਾਰ ਉਠੀ ਸੀ ਅਤੇ ਇਸ ਛੋਟੇ ਜਿਹੇ ਇੱਕਲਵਾਂਝੇ ਪਿੰਡ ਨੂੰ ਉਸ ਲਹਿਰ ਦਾ ਜਨਮ-ਸਥਾਨ ਹੋਣ ਦਾ ਗੌਰਵ ਮਿਲਿਆ ਸੀ ।

ਸ: ਪ੍ਰੀਤਮ ਸਿੰਘ, ਜੰਮੂ ਵਿਚ ਇਕ ਚੰਗੇ ਸਮਾਜਿਕ ਕਾਰਕੁਨ ਦੇ ਤੌਰ ਤੇ ਛੋਟੀ ਉਮਰ ਵਿਚ ਹੀ ਪ੍ਰਸਿਧੀ ਪ੍ਰਾਪਤ ਕਰ ਚੁਕੇ ਸਨ । ਜੰਮੂ ਦੇ ਰਾਜਨੀਤਕ ਅਤੇ ਸਮਾਜਿਕ ਹਲਕਿਆਂ ਵਿਚ ਉਹਨਾਂ ਦਾ ਬਹੁਤ ਸਨਮਾਨ ਸੀ । ਉਹਨਾਂ ਦੀ ਮਿਹਨਤ, ਲਗਨ ਅਤੇ ਲੋਕ-ਸੇਵਾ ਦੀ ਭਾਵਨਾ ਤੋਂ ਇਹ ਗੱਲ ਪ੍ਰਤੱਖ ਸੀ ਕਿ ਆਉਣ ਵਾਲੇ ਸਮੇਂ ਦੇ ਦੌਰਾਨ ਉਹਨਾਂ ਅੰਦਰ ਅੱਗੇ ਵਧਣ ਦੀਆਂ ਸਾਰੀਆਂ ਸੰਭਾਵਨਾਵਾਂ ਮੌਜੂਦ ਸਨ ।

ਅਸੀਂ ਚਾਰ ਦਿਨ ਇਕੱਠੇ ਰਹੇ । ਲੰਗਰ ਵਿਚ ਬੈਠ ਕੇ ਇਕੱਠਿਆਂ ਪ੍ਰਸ਼ਾਦਾ ਛਕਿਆ । ਮਹਾਰਾਜ ਬੀਰ ਸਿੰਘ ਜੀ ਨਾਲ ਇਕੱਠਿਆਂ ਫੋਟੋ ਖਿਚਾਈ । ਆਖਰੀ ਦਿਨ ਵਿਛੜਨ ਲੱਗਿਆਂ ਮੈਂ ਉਹਨਾਂ ਨੂੰ ਗਲਵਕੜੀ ਵਿਚ ਲੈਂਦਿਆਂ ਕਿਹਾ "ਇਹ ਸਮਾਗਮ ਹੁੰਦੇ ਰਹਿਣਗੇ ਔਰ ਅਸੀਂ ਮਿਲਦੇ ਰਹਾਂਗੇ ।"

ਉਹਨਾਂ ਕਿਹਾ "ਮਿਲਦੇ ਤਾਂ ਰਹਾਂਗੇ ਹੀ । ਤੁਸੀਂ ਕਦੇ ਜੰਮੂ ਆਓ—ਜ਼ਰੂਰ ਆਓ ।"

ਮੇਰੇ ਉਤੇ ਉਹ ਇਕ ਵਿਸ਼ੇਸ਼ ਕਿਸਮ ਦਾ ਪ੍ਰਭਾਵ ਛੱਡ ਗਏ ।

ਕਈ ਵਾਰ ਜਦੋਂ ਮੈਂ ਕਸ਼ਮੀਰ ਜਾਣ ਦੇ ਸੁਪਨੇ ਲੈਣ ਲੱਗਦਾ ਸਾਂ ਤਾਂ ਰਾਹ ਵਿਚਲਾ ਜੰਮੂ ਮੇਰੇ ਚੇਤੇ ਵਿਚ ਇਸ ਤਰ੍ਹਾਂ ਵਸ ਗਿਆ ਸੀ, ਜਿਵੇਂ ਮੇਰੀ ਸੰਭਾਵਿਤ ਕਸ਼ਮੀਰ ਯਾਤਰਾ ਦਾ ਪਹਿਲਾ ਪੜਾਅ ਜੰਮੂ ਨੇ ਹੋਣਾ ਸੀ ।

ਪਰ ਮੌਤ ਬਹੁਤ ਬੇਰਹਿਮ ਹੈ । ਜਿਥੇ ਮੇਰੀ ਚਾਰ ਦਿਨ ਦੀ ਦੋਸਤੀ ਚਾਰ ਦਹਾਕਿਆਂ ਤਕ ਚਲਣੀ ਸੀ, ਮੌਤ ਨੇ ਉਹਨੂੰ ਚਾਰ ਦਿਨ ਦੇ ਘੇਰੇ ਵਿਚ ਬੰਦ ਕਰਕੇ ਰੱਖ ਦਿਤਾ ।

●

ਕਹਾਣੀ

# "ਸਿਟੀਜ਼ਨ ਕਲੱਬ"

ਅਮਰ 'ਗੰਭੀਰ'

ਦਿਵਾਲੀ ਦਾ ਦਿਨ ਸੀ। ਕਲੱਬ ਵਿਚ ਕਾਰਾਂ ਦੀ ਲਾਈਨ ਵਧਦੀ ਹੀ ਜਾ ਰਹੀ ਸੀ। ਕਲੱਬ ਦੀਆਂ ਚਿੱਟੀਆਂ, ਦੁਧੀਆ ਟਿਊਬਾਂ ਵਿਚ ਨਹਾਤੀਆਂ ਕੰਧਾਂ ਖਾਮੋਸ਼ ਸੱਦਾ ਦੇ ਰਹੀਆਂ ਸਨ। ਗੇਟ ਤੋਂ—ਅੰਦਰ ਹਾਲ ਤਕ, ਨਾਰੀਅਲ ਦੇ ਖਲੋਤੇ ਹੋਏ ਬੂਟੇ ਵਰਦੀਧਾਰੀ ਮਨੁੱਖ ਵਾਂਗ ਸਿਰ ਝੁਕਾ ਕੇ ਆਪਣਾ ਫਰਜ਼ ਅਦਾ ਕਰ ਰਹੇ ਸਨ। ਕਲੱਬ ਦੇ ਬਾਹਰ ਵੱਲ, ਸੜਕ ਵਾਲੇ ਪਾਸੇ, ਸਰਦਾਰ ਦੇ ਪਟਰੋਲ ਪੰਪ ਤੇ ਖਲੋਤੇ ਕੁਝ ਆਦਮੀ ਆਪਸ ਵਿਚ ਉੱਚੀ ਉੱਚੀ ਗੱਲਾਂ ਕਰ ਰਹੇ ਸਨ। ਅਚਾਨਕ ਜੀਪ ਦੀ ਤਿੱਖੀ ਰੋਸ਼ਨੀ ਉਨ੍ਹਾਂ ਬੰਦਿਆਂ ਤੇ ਪਈ। ਉਹ ਭਵੰਤਰ ਗਏ। ਜੀਪ ਥਾਣੇਦਾਰ ਦੀ ਸੀ। ਜੀਪ ਵਿਚ ਬੈਠੇ ਚਾਰ ਪੁਲਸੀਏ ਗੌਹ ਨਾਲ ਪਟਰੋਲ ਪੰਪ ਵੱਲ ਤਕ ਰਹੇ ਸਨ। ਆਪਸ ਵਿਚ ਗੱਲਾਂ ਕਰਦੇ ਬੰਦਿਆਂ ਦੀ ਜ਼ਬਾਨ ਬੰਦ ਹੋ ਗਈ ਸੀ। ਸਾਰੇ ਦੇ ਸਾਰੇ. ਸਤਿਕਾਰ ਸਹਿਤ ਖਲੋ ਗਏ। ਜੀਪ ਦੇ ਰੁਕਣ ਨਾਲ ਹੀ, ਥਾਣੇਦਾਰ ਬਾਹਰ ਆਇਆ। ਹੱਥ ਵਿਚ ਪਕੜਿਆ ਰੂਲ ਤੇ ਗਾਤਰੇ ਪਾਇਆ 6 ਗੋਲੀ ਦਾ ਪਸਤੌਲ ਗੁੱਝਾ ਹਾਲ ਬਿਆਨ ਕਰ ਰਹੇ ਸਨ। ਸਿਰ ਤੇ ਰੱਖੀ ਪਗੜੀ ਦਾ ਤੁਰ੍ਹਾ ਵਗਦੀ ਹਵਾ ਵਿਚ ਵੀ ਆਕੜ ਕੇ ਖਲੋਤਾ ਸੀ। ਠਾਣੇਦਾਰ ਦੇ ਆਉਣ ਨਾਲ ਜੋ ਹਲਚਲ ਹੋਈ ਸੀ, ਕੁਝ ਪਲ ਬਾਦ ਹੀ ਸ਼ਾਂਤ ਹੋ ਗਈ ਸੀ।

—ਕਰਨੈਲ ਸਿੰਹਾ...ਠਾਣੇਦਾਰ ਆਇਆ ਅੱਜ ਤਾਂ..। ਲਗਦੈ ਰੰਗ 'ਚ ਭੰਗ ਪੈ ਕੇ ਰਹੂ! ਕਰਨੈਲ ਸਿੰਘ ਦੂਸਰੇ, ਨਾਲ ਚਲਦੇ ਖੱਦਰ ਪੋਸ਼ੀਏ ਨੂੰ ਬੋਲਿਆ ਸੀ।

—ਛੱਡ ਯਾਰ...ਆਪ ਖੇਡਣ ਆਇਆ ਹੋਣੈ...ਦਿਵਾਲੀ ਦਾ ਦਿਨ ਐ, ਦਿਲ ਕਰ ਆਇਆ ਹੋਣੈ...। ਕਰਨੈਲ ਸਿੰਘ ਨੇ ਗੱਲ ਹਵਾ ਵਿਚ ਸੁਟ ਦਿਤੀ। ਨੀਲੀ ਪੱਗ ਬੰਨੀ ਕਰਨੈਲ ਕੁਝ ਪਲ ਧੁੰਨੀਆਂ ਨਜ਼ਰਾਂ ਨਾਲ ਅਪਣੇ ਸਾਥੀ ਵੱਲ ਦੇਖਦਾ ਰਿਹਾ। ਫੇਰ ਚੁਪ ਕਰ ਗਿਆ।

—ਕਿਉਂ ਕੀ ਖਿਆਲ ਹੈ? ਕਰਨੈਲ ਸਿੰਘ ਨੇ ਬੁੱਝੀ ਅੱਗ ਨੂੰ ਟਟੋਲਿਆ।

—ਸ਼ਾਇਦ...ਇਹੀ ਖਿਆਲ ਹੋਣਾ ਐ, ਬਾਈ ਦਾ ਵੀ! ਪਰ ਠਾਣੇਦਾਰ ਕਾਫੀ ਅੜਬ ਐ...... ਯਕੀਨ ਜੇ ਨਹੀਂ ਆਉਂਦਾ। ਮਖਿਆਂ ਕਿਤੇ ..

— ਕਿਉਂ ਡਰਦੈਂ...ਕੁਝ ਨੀਂ ਕਰਨ ਲੱਗਿਆ। ਆ ਜਾ...ਸੇਠ ਕਰਮਚੰਦ ਵੀ ਆ ਗਿਆ...ਅੱਜ ਤਾਂ ਬਾਜ਼ੀ ਖੜਕ ਕੇ ਰਹੂ। ਉਸਨੇਂ ਕਦਮ ਤੇਜ਼ੀ ਨਾਲ ਪੁਟਣੇ ਸ਼ੁਰੂ ਕਰ ਦਿਤੇ। ਅੰਦਰ ਬੈਠੇ ਹੋਏ ਭੱਦਰ ਪੁਰਸ਼ ਕੁਝ ਛੋਟੀਆਂ ਛੋਟੀਆਂ ਗੱਲਾਂ ਕਰ ਰਹੇ ਸਨ।

ਕਲੱਬ ਦੇ ਪਿਛਲੇ ਪਾਸੇ ਮੀਟ ਰਿੱਝ ਰਿਹਾ ਸੀ। ਵਗਦੀ ਹਵਾ ਸਭ ਕੁਝ ਸਪਸ਼ਟ ਕਰ ਰਹੀ ਸੀ। ਵੀਹਾਂ ਸਾਲਾਂ ਦਾ ਇਕ ਅਲੂੰਆਂ ਛੋਕਰਾ, ਬਿੰਦੇ ਝੱਟੇ ਪਾਣੀ ਦਾ ਗਿਲਾਸ ਇਕ ਮਨੁੱਖ ਤੋਂ ਦੂਸਰੇ ਤੱਕ ਪਹੁੰਚਾ ਰਿਹਾ ਸੀ। ਜਾਮ ਦਾ ਦੌਰ ਚੱਲ ਰਿਹਾ ਸੀ। ਤਾਸ਼ ਦੀ ਗੱਡੀ ਸਾਰਿਆਂ ਦੇ ਸਾਹਮਣੇ ਪਈ ਹੋਈ ਸੀ।

—ਅੱਜ ਤਾਂ ਠਾਣੇਦਾਰ ਵੀ ਬਾਹਰ ਖਲੋਤਾ ਐ। ਇਰਾਦਾ ਬੁਰਾ ਲਗਦੈ...। ਕਰਨੈਲ ਸਿਹੁੰ ਨੇ ਬਿਗਾਨੇ ਚਿਹਰਿਆਂ ਦੇ ਭਾਵ ਪੜਨ ਦੀ ਕੋਸ਼ਿਸ਼ ਕੀਤੀ।

—ਠਾਣੇਦਾਰ...! ਉਹ ਰਿਵੇਂ...ਅੱਜ ਦੇ ਦਿਨ...ਕਿਤੇ ਕੋਈ...ਸੇਠ ਧਰਮਦਾਸ ਫੇਰ ਸੋਚਾਂ ਵਿਚ ਰੁਝ ਗਿਆ।

—ਓਏ ਛੱਡ ਯਾਰ...ਕੀ ਗੱਲ ਲੈ ਬੈਠਾਂ...। ਐਵੇਂ ਆ ਗਿਆ ਹੋਣੈ...ਸ਼ੌਕ ਨਾਲ ! ਪੁਛ ਲੈ ਜੇ ਖੇਡਣ ਆਇਆ ਹੋਵੇ ਤਾਂ। ਤੇ ਦੇਵੀ ਲਾਲ ਨੇ ਗੰਭੀਰ ਗੱਲ ਨੂੰ ਝੱਟ ਹਵਾ ਵਿਚ ਉਡਾ ਦਿਤਾ। ਦੂਸਰੇ ਚਿਹਰਿਆਂ ਤੇ ਪਸੀਨੇ ਦੀਆਂ ਬੂੰਦਾਂ ਛਾ ਰਹੀਆਂ ਸਨ। ਇਹ ਸਭ ਸ਼ਰਾਬ ਦੇ ਅਸਰ ਕਰਕੇ ਸੀ ਜਾਂ ਅੰਦਰੂਨੀ ਡਰ ਕਰਕੇ।

ਫੇਰ ਖੇਡ ਸ਼ੁਰੂ ਹੋ ਗਈ। ਪੱਤਾ ਚਲਣ ਲੱਗ ਪਿਆ। ਸਿਰ ਧੜ ਦੀ ਬਾਜ਼ੀ ਸ਼ੁਰੂ ਹੋ ਗਈ। ਅਪਣੇ ਅਪਣੇ ਪੈਸੇ ਸਾਂਭ ਕੇ ਹਰ ਇਕ ਦਾਅ ਨਾਲ, ਬਲੱਫ ਨਾਲ, ਹੁਸ਼ਿਆਰੀ ਨਾਲ ਪੈਸੇ ਬਟੋਰਨ ਦੀ ਹੀਲ ਹੁੱਜਤ ਕਰਨ ਲੱਗ ਪਿਆ। ਖੇਡ ਮਿੰਟ ਪਰ ਮਿੰਟ ਸਰਗਰਮ ਹੁੰਦੀ ਜਾ ਰਹੀ ਸੀ। ਸਭ ਦੀਆਂ ਵਹਿਸ਼ੀ ਨਜ਼ਰਾਂ ਦੂਸਰੇ ਖਿਡਾਰੀਆਂ ਤੇ ਲੱਗੀਆਂ ਹੋਈਆਂ ਸਨ।

ਦਗੜ ਦਗੜ ਕਰਕੇ ਪੁਲਸੀਆਂ ਦੇ ਪੈਰ ਹਾਲ ਵਿਚ ਆ ਕੇ ਰੁਕ ਗਏ। ਪਿਛੇ ਆਉਂਦਾ ਥਾਣੇਦਾਰ ਗੋਹ ਨਾਲ ਚਾਰੇ ਪਾਸੇ ਦੇਖ ਰਿਹਾ ਸੀ। ਹੱਥ ਵਿਚ ਪਕੜੇ ਪੱਤੇ ਰੁਕ ਗਏ। ਖੇਡਦੇ ਹੋਏ ਜੁਆਰੀਏ ਜਾਂ ਸਰਦਾਰ...ਸ਼ਾਹੂਕਾਰ ਜਾਂ ਵਿਹਲੜ, ਘੂਰਦੀਆਂ ਨਜ਼ਰਾਂ ਨਾਲ ਤੁਰਰੇਦਾਰ ਮਨੁੱਖ ਨੂੰ ਘੂਰਦੇ ਰਹੇ। ਆਸਾ ਪਾਸਾ ਖਾਮੋਸ਼ ਹੋ ਗਿਆ। ਗੇਟ ਦੇ ਨੇੜੇ ਪਾਣੀ ਲੈ ਕੇ ਆਇਆ ਵੀਹ ਸਾਲਾ ਜੁਆਨ ਥਾਂ ਤੇ ਹੀ ਰੁਕ ਗਿਆ। ਸਾਰਿਆਂ ਨੇ ਇਕ ਦੂਸਰੇ ਦੇ ਚਿਹਰਿਆਂ ਵੱਲ ਤੱਕਣਾ ਸ਼ੁਰੂ ਕਰ ਦਿਤਾ।

—ਹੈਂਡਜ਼ ਅੱਪ...ਸਾਰੇ ਦੇ ਸਾਰੇ ਅਪਣਾ ਕੈਸ਼ ਇਕ ਥਾਂ ਢੇਰੀ ਕਰ ਦਿਓ। ਕੋਈ ਨਾ ਹਿੱਲੇ...। ਥਾਣੇਦਾਰ ਦੀ ਰੋਹਬ ਭਰੀ ਅਵਾਜ਼, ਹਾਲ ਵਿਚ ਬੈਠਿਆਂ ਦੇ ਕੰਨਾਂ ਵਿਚ ਪਿਘਲੇ ਸਿੱਕੇ ਵਾਂਗ ਸਮਾ ਗਈ।...ਸ਼ਾਇਦ ਉਸ ਨੂੰ ਡਰ ਸੀ ਕਿਤੇ ਕੋਈ ਵਿਗੜਿਆ ਧਨੀ ਪਿਸਤੌਲ ਨਾ ਕੱਢ ਲਵੇ। ...ਉਸਦੇ ਕਹਿਣ ਦੀ ਹੀ ਦੇਰੀ ਸੀ। ਸ਼ਬਦਾਂ ਤੇ ਤੁਰੰਤ ਅਮਲ ਹੁੰਦਾ ਚਲਾ ਗਿਆ। ਸਾਰੇ ਦੇ ਸਾਰੇ ਕਹਿੰਦੇ ਕੁਹਾਉਂਦੇ ਮਰਦ ਸ਼ਾਂਤ ਹੋ ਗਏ। ਕਈਆਂ ਦੇ ਚਿਹਰਿਆਂ ਤੇ ਆਈਆਂ ਮੁੜਕੇ ਦੀਆਂ ਬੂੰਦਾਂ ਦੇਖਣ ਲਾਇਕ ਸਨ।

— ਥਾਣੇਦਾਰ ਸਾਹਿਬ...ਤੁਸੀਂ ਇਹ ਚੰਗਾ ਕੰਮ ਨਹੀਂ ਕਰ ਰਹੇ...। ਸੇਠ ਕਰਮਚੰਦ ਐਨਾ ਹੀ ਬੋਲਿਆ ਸੀ ਕਿ ਅਗਲੇ ਲਫ਼ਜ਼ਾਂ ਨੂੰ ਠਾਣੇਦਾਰ ਨੇ ਜੱਫ ਲਿਆ। "ਇਹ ਮੈਨੂੰ ਪਤਾ ਹੈ ਕਿ ਮੈਂ ਚੰਗਾ ਕਰ ਰਿਹਾ ਜਾਂ ਬੁਰਾ...। ਬੇ-ਵਕੂਫ ਬਨਾਉਣ ਦੀ ਕੋਸ਼ਿਸ਼ ਨਾ ਕਰੋ...।"

—ਫੇਰ ਵੀ...ਦਰਿਆ ਵਿਚ ਰਹਿ ਕੇ ਮਗਰਮੱਛ ਨਾਲ ਵੈਰ ਸਹੇੜਨਾ, ਚੰਗੀ ਗੱਲ ਨਹੀਂ ਹੋਇਆ ਕਰਦੀ। ਇਕ ਹੋਰ ਨੇ ਸਮਝਾਉਣ ਵਾਲੇ ਢੰਗ ਨਾਲ ਗੱਲ ਕੀਤੀ। ਠਾਣੇਦਾਰ ਕੇਸ ਨੂੰ ਘੂਰਦਾ ਰਿਹਾ। ਇਕ ਸਿਪਾਹੀ ਨੇ ਅਫ਼ਸਰ ਦੇ ਕਹਿਣ ਤੇ ਖਿਲਰੇ ਨੋਟ ਇਕੱਠੇ ਕਰਨੇ ਸ਼ੁਰੂ ਕਰ ਦਿਤੇ... ਪੂਰੇ 12,000 ਸਨ। ਜੇਬਾਂ ਵਿਚੋਂ ਵੀ ਕਢਵਾ ਲਏ ਗਏ। ਹਰ ਇਕ ਮਜਬੂਰ ਮੁਦਰਾ ਵਿਚ ਅਪਣੇ ਆਪੇ ਨੂੰ ਕੋਸ ਰਿਹਾ ਸੀ।

—ਲਾਓ ਇੰਨਾਂ ਦੇ ਹਥਕੜੀ...। ਸਿਟੀ ਲੈ ਕੇ ਚੱਲੋ...। ਥਾਨੇਦਾਰ ਦੇ ਕਹਿਣ ਨਾਲ ਹੀ ਖਾਂਦੇ ਪੀਂਦੇ ਮਰਦਾਂ ਦਾ ਹੋਸ਼ ਗਾਇਬ ਹੋ ਗਿਆ। "ਇਹ ਕੀ ਹੋ ਰਿਹਾ ਹੈ...ਸਾਡੇ ਹੀ ਸ਼ਹਿਰ ਵਿਚ ਸਾਡੇ ਨਾਲ...:" ਹਰ ਇਕ ਸੋਚ ਰਿਹਾ ਸੀ ਸਾਰੇ ਖਾਂਦੇ ਪੀਂਦੇ ਘਰਾਂ ਦੇ ਲਾਡਲੇ ਸਨ। ਐਸ਼ ਪਰਸਤੀ ਵਾਸਤੇ ਕੱਲਬ ਵਿਚ ਆਉਣਾ ਉਨਾਂ ਦਾ ਸ਼ੌਕ ਸੀ। ਸਾਰੇ ਹੀ ਭਵੰਤਰ ਗਏ। ਹਰ ਇਕ ਅਪਣੇ ਢੰਗ ਨਾਲ ਸੋਚ ਰਿਹਾ ਸੀ।

— ਥਾਣੇਦਾਰ ਸਾਹਿਬ ! ਮੰਨਿਆਂ ਕਿ ਅਸੀਂ ਦੋਸ਼ੀ ਹਾਂ... ਪਰ ਹਥਕੜੀ ਨਾਂ ਲਾਓ...ਸਾਡੀ ਵੀ ਕੁਝ ਇੱਜ਼ਤ ਹੈ... ਅਸੀਂ ਆਪ ਤੁਹਾਡੇ ਨਾਲ ਚਲੇ ਚਲਦੇ ਹਾਂ। ਇਕ ਲਾਲਾ, ਹਲ਼ੀਮੀਂ ਨਾਲ, ਹਾਲਤ ਨਾ ਬਦਲਦੇ ਦੇਖ ਕੇ ਆਪ ਬਦਲ ਗਿਆ।

— ਅੱਛਾ...ਲਾਓ ਅੱਗੇ ਇੰਨਾਂ ਨੂੰ...

ਸਾਰੇ ਚੱਲ ਪਏ। ਜੀਪ ਗੇਟ ਦੇ ਲਾਗੇ ਹੀ ਪਹੁੰਚੀ ਸੀ ਕਿ ਬਾਹਰੋਂ ਇਕ ਕਾਰ ਤੇਜ਼ੀ ਨਾਲ ਅੰਦਰ ਆਈ। ਸਾਰੀ ਜੀਪ ਦਾ ਇਕ ਦਮ ਬਰੇਕ ਲੱਗਣ ਨਾਲ ਬੈਲੇਂਸ ਵਿਗੜ ਗਿਆ। ਥਾਣੇਦਾਰ ਗੁੱਸੇ ਹੁੰਦਾ ਕਾਰ ਚਲਾਉਣ ਵਾਲ ਤੇ ਵਿਗੜਨ ਹੀ ਲੱਗਿਆ ਸੀ ਕਿ ਅਚਾਨਕ ਉਸਦੀ ਨਜ਼ਰ ਧੋਖਾ ਦੇ ਗਈ। ਪਰ ਇਹ ਸੱਚ ਸੀ। ਉਸ ਦਾ ਹੱਥ ਇਕੋ ਵਾਰੀ ਮੱਥੇ ਨਾਲ ਛੋਹਾ ਕੇ ਮੁੜ ਆਇਆ... ਅੱਡੀ ਵੱਜੀ ਤੇ ਸਲੂਟ...ਇਕ ਔਪਰੇ ਮਰਦ ਨੂੰ ਮਾਰ ਦਿਤਾ। ਕਾਰ ਵਿਚ ਬੈਠਾ ਸਰਦਾਰ ਸਵਾਲੀਆ ਨਜ਼ਰਾਂ ਨਾਲ ਦੇਖਣ ਲੱਗ ਪਿਆ।

—ਸਰਦਾਰ ਜੀ...ਆਹ ਗੱਲ ਵਾਪਰ ਗਈ। ਇਕ ਨੇ ਜੀਪ ਵਿਚੋਂ ਉਤਰ ਕੇ ਸਰਦਾਰ ਦੇ ਕੰਨ ਗੱਲ ਪਾ ਦਿਤੀ।

—ਵਰਮਾ ਨੌਕਰੀ ਕਰਨੀ ਹੈ ਕਿ ਨਹੀਂ...ਤੇਰੀ ਹਿੰਮਤ ਕਿਵੇਂ ਪਈ ਕੱਲਬ ਵਿਚ ਛਾਪਾ ਮਾਰਨ ਦੀ..। ਸਰਦਾਰ ਥਾਣੇਦਾਰ ਨੂੰ ਮੁਖਾਤਿਬ ਹੋਇਆ। ਇਹ ਤਾਂ ਚੰਦੀਗੜ ਮੈਨੂੰ ਦੇਰੀ ਹੋ ਗਈ। ਜੇ ਟਾਈਮ ਤੇ ਨਾ ਆਂਉਦਾ ਤਾਂ...। ਸਰਦਾਰ ਬੋਲੀ ਗਿਆ ਨਾਲ ਬੈਠਾ ਵਰਦੀ ਵਿਚ ਡੀ. ਐਸ. ਪੀ. ਥਾਣੇਦਾਰ ਵੱਲ ਘੂਮਿਆ—ਜਾਹ, ਜਾ ਕੇ ਅਰਾਮ ਕਰ...ਸਵੇਰੇ ਗੱਲ ਕਰਾਂਗੇ। ਤੇ ਥਾਣੇਦਾਰ ਹੱਥ ਵਿਚ ਪਕੜੇ ਰੂਲ ਨੂੰ ਮੁਸ਼ਕਲ ਨਾਲ ਸੰਭਾਲਦਾ ਜੀਪ ਵਿਚ ਬੈਠ ਗਿਆ।

ਲੇਖਾ: ਅਨਿਸ
ਸੂਰਜ ਟੈਕਸਟਾਈਲ ਮਿਲਜ਼
ਮਲੋਟ (ਫਰੀਦਕੋਟ)









# ਪੰ: ਉਦੇ ਸ਼ੰਕਰ

(1901—1977)

—ਪ੍ਰੋ: ਜੋਗਿੰਦਰ 'ਬਾਵਰਾ'

ਪ੍ਰੋ: ਜੋਗਿੰਦਰ ਬਾਵਰਾ ਪੰਜਾਬ ਦੇ ਇਕੋ ਇਕ ਪੁਰਸ਼ ਸੰਗੀਤ ਲੈਕਚਰਾਰ ਹਨ ਜਿਨ੍ਹਾਂ, ਨੇ ਪੰਜਾਬ ਯੂਨੀਵਰਸਟੀ ਤੋਂ ਐਮ. ਏ (ਸੰਗੀਤ) ਕੀਤਾ ਹੈ।

ਇਸ ਤੋਂ ਪਹਿਲਾਂ ਵੀ ਆਪ ਅਲਾਹਬਾਦ ਤੇ ਚੰਡੀਗੜ ਦੀਆਂ ਸੰਗੀਤ ਯੂਨੀਵਰਸਟੀਆਂ ਤੋਂ ਗਾਇਨ ਅਤੇ ਵਾਦਨ ਵਿਚ ਐਮ. ਮਿਊਜ਼ ਦੀਆਂ ਵਖ ਵਖ ਡਿਗਰੀਆਂ ਪ੍ਰਾਪਤ ਕਰ ਚੁਕੇ ਹਨ। —ਸੰਪਾਦਕ

ਸੰਗੀਤ ਜਗਤ ਲਈ ਪੰਡਿਤ ਉਦੇ ਸ਼ੰਕਰ ਦੇ ਅਕਾਲ ਚਲਾਣੇ ਦੀ ਖਬਰ ਬੜੀ ਦੁਖ ਤੇ ਸ਼ੋਕ ਭਰੀ ਹੈ। ਭਾਰਤ ਇਕ ਕਲਾਕਾਰ ਤੋਂ ਵਾਂਝਾ ਹੋ ਗਿਆ ਹੈ। ਬਚਪਨ ਤੋਂ ਲੈ ਕੇ ਜੀਵਨ ਦੇ ਅੰਤਿਮ ਦਿਨਾਂ ਤਕ ਕਲਾ ਦੀ ਸੇਵਾ ਵਿਚ ਮਹਾਨ ਪੰ: ਰਵੀ ਸ਼ੰਕਰ ਦਾ ਵਡਾ ਭਰਾ ਜਿਸ ਦਾ ਹਰ ਅੰਗ ਨ੍ਰਿਤ

ਕਰਦਾ ਸੀ, ਜਿਸ ਦੇ ਘੁੰਗਰੂਆਂ ਦੀ ਝੰਨਕਾਰ ਨਾਲ ਲੋਕਾਂ ਦੇ ਮਨ ਨਚਨ ਲਗ ਪੈਂਦੇ, ਉਹ ਥਿਰਕਨ, ਉਹ ਭਵਾਨੀ 25-9-77 ਨੂੰ ਅਚਾਨਕ ਰੁਕ ਗਈ ਤੇ ਇਸ ਜਹਾਨ ਫ਼ਾਨੀ ਤੋਂ ਕੂਚ ਕਰ ਗਈ।

ਸੰਸਾਰ ਪ੍ਰਸਿਧ ਉਦੇ ਸ਼ੰਕਰ ਦਾ ਜਨਮ ਉਦੇਪੁਰ ਵਿਚ ਹੋਇਆ ਤੇ ਇਸੇ ਲਈ ਉਹਨਾਂ ਦੇ ਪਿਤਾ ਡਾ. ਸ਼ਾਮਾ ਸ਼ੰਕਰ ਜੀ ਨੇ ਬਾਲਕ ਦਾ ਨਾਂ ਉਦੇ ਸ਼ੰਕਰ ਰਖ ਦਿਤਾ। ਭਗਵਾਨ ਸ਼ੰਕਰ (ਸ਼ਿਵਜੀ ਮਹਾਰਾਜ) ਨੂੰ ਨ੍ਰਿਤ ਦਾ ਮੋਢੀ ਮੰਨਿਆਂ ਜਾਂਦਾ ਹੈ। ਮਨੋਂ ਕਿ ਨ੍ਰਿਤ ਦਾ ਨਵਾਂ ਸ਼ੰਕਰ, 'ਉਦੇ ਸ਼ੰਕਰ' ਦੇ ਰੂਪ ਵਿਚ ਉਦੇ ਹੋਇਆ। ਬਚਪਨ ਤੋਂ ਹੀ ਆਪ ਜੀ ਦੀ ਰੁਚੀ ਸੰਗੀਤ ਵਲ ਸੀ ਪਰ ਘਰ ਦੇ ਲੋਕ ਇਸ ਕੰਮ ਨੂੰ ਚੰਗਾ ਨਹੀਂ ਸਨ ਸਮਝਦੇ। ਪਰ ਕੁਝ ਚਿਰ ਬਾਅਦ ਪਿਤਾ ਜੀ ਨੇ ਅਨੁਭਵ ਕੀਤਾ ਕਿ ਬਾਲਕ ਦੀ ਰੁਚੀ ਵਿਚ ਰੁਕਾਵਟ ਨਾ ਬਣ ਕੇ ਉਤਸਾਹਿਤ ਕਰਨਾ ਚਾਹੀਦਾ ਹੈ। 1917 ਵਿਚ ਆਪ ਨੂੰ J. J. School of Arts Bombay ਵਿਚ ਚਿਤਰਕਾਰੀ ਸਿਖਨ ਲਈ ਦਾਖਲ ਕਰਵਾ ਦਿਤਾ ਗਿਆ ਤੇ ਨਾਲ ਨਾਲ ਗੰਧਰਵ ਮਹਾਂਵਿਦਿਆਲਯ ਵਿਚ ਸੰਗੀਤ ਸਿਖਿਆ ਵੀ ਚਾਲੂ ਹੋ ਗਈ। ਤਿੰਨ ਸਾਲਾਂ ਬਾਅਦ ਆਪ ਨੂੰ Royal College of Arts London ਉਚ ਸਿਖਿਆ ਲਈ ਭੇਜਿਆ ਗਿਆ ਉਥੇ Sir William Rathen Stane ਦੁਆਰਾ ਚਿਤਰਕਾਰੀ ਦੀ ਤਾਲੀਮ ਪ੍ਰਾਪਤ ਕਰਨ ਦਾ ਚੰਗਾ ਅਵਸਰ ਪ੍ਰਾਪਤ ਹੋਇਆ। 1923 ਵਿਚ ਅੰਨਾਪਾਵਲਾਉ ਨੂੰ ਆਪ ਨੂੰ ਅਪਣੀ ਪਾਰਟੀ ਵਿਚ ਸ਼ਾਮਿਲ ਕਰ ਲਿਆ। ਪੰਡਿਤ ਜੀ ਨੇ ਪਾਰਟੀ ਨੂੰ ਭਾਰਤੀ ਨਰਿਤ ਸਿਖਾਏ ਜੋ ਬੜੇ ਸਫ਼ਲ ਰਹੇ। ਉਹ ਆਪ ਵੀ ਹਿਸਾ ਲੈਂਦੇ ਸਨ। ਪਾਰਟੀ ਉੱਸਰਦੀ ਗਈ ਪਰ ਕੁਝ ਕਾਰਨਾਂ ਕਰਕੇ ਪਾਰਟੀ ਛੇਤੀ ਹੀ ਟੁਟ ਗਈ। ਉਦੇ ਸ਼ੰਕਰ ਦੀ ਮਾਲੀ ਹਾਲਤ ਬਹੁਤ ਪਤਲੀ ਹੋ ਗਈ। ਪੇਟ ਪੂਜਾ ਦੇ ਲਾਲੇ ਪੈ ਗਏ। ਕਈ ਵਾਰੀ ਛੋਟੇ ਛੋਟੇ ਹੋਟਲਾਂ ਤੇ ਸ਼ਰਾਬੀਆਂ ਨੂੰ ਹੀ ਡਾਂਸ ਪ੍ਰੋਗਰਾਮ ਦਿਖਾਣਾ ਪਿਆ। ਪਰ ਰਬ ਦੇ ਰੰਗ ਨਿਆਰੇ ਇਕ ਨਵਾਂ ਯੁਗ ਆਰੰਭ ਹੋਇਆ ਉਹਨਾਂ ਦੀ ਮੁਲਾਕਾਤ ਵਿਸ਼ਨੂੰ ਪੰਤ ਸ਼ਿਰਾਲੀ ਨਾਲ ਹੋਈ ਇਹ ਗੰਧਰਵ ਮਹਾ-ਵਿਦਿਆਲਾ ਦੇ ਹੀ ਵਿਦਿਆਰਥੀ ਸਨ ਪੈਰਿਸ ਵਿਚ ਰਹਿੰਦੇ ਸਨ।

ਸ਼ਿਰਾਲੀ ਦਾ ਸੰਗੀਤ ਤੇ ਉਦੇ ਦੇ ਡਾਂਸਾ ਨੇ ਧੂਮ ਪਾ ਦਿਤੀ। ਥਾਂ ਥਾਂ ਤੋਂ ਬੁਲਾਵੇ ਆਉਣ ਲਗੇ। ਚੰਗਾ ਧੰਨ, ਯਸ਼ ਤੇ ਨਾਮ ਖਟਿਆ। ਯੂਰਪ ਯਾਤਰਾ ਤੇ ਚਲੇ ਗਏ। ਯੂਰਪ ਯਾਤਰਾ ਦੇ ਦੌਰਾਨ ਇਕ ਜੌਹਰੀ ਦੀ ਪੁਤਰੀ ਅਮਲਾ ਨੰਦੀ ਨੇ ਇਸ ਹੀਰੇ ਦੀ ਪਰਖ ਕਰ ਲਈ ਤੇ ਕਲਾ ਸੰਗਨੀ ਦੇ ਨਾਲ ਨਾਲ ਜੀਵਨ ਸੰਗਨੀ ਵੀ ਬਣ ਗਈ। ਦੋਨਾਂ ਨੇ ਡਾਂਸ ਦੀ ਦੁਨੀਆਂ ਵਿਚ ਆਪਣਾ ਅਲਗ ਸਥਾਨ ਕਾਇਮ ਕੀਤਾ। 1929 ਵਿਚ ਜਦੋਂ ਉਦੇ ਜੀ ਭਾਰਤ ਆਏ ਤਾਂ ਭਾਰਤ ਵਿਚ ਵੀ ਆਪ ਨੂੰ ਬੜੀ ਸਫਲਤਾ ਪ੍ਰਾਪਤ ਹੋਈ। ਕਈ ਵਡੇ ਵਡੇ ਨਗਰਾਂ ਵਿਚ ਪਰੋਗਰਾਮ ਹੋਏ। ਅਲਮੋੜਾ (ਯੂ. ਪੀ.) ਵਿਚ ਆਪ ਨੇ "ਉਦੇ ਸ਼ੰਕਰ ਇੰਡੀਅਨ ਕਲਚਰ" ਨਾਮ ਦੀ ਸੰਸਥਾ ਦੀ ਸਥਾਪਨਾ ਕੀਤੀ। ਕਈ ਲੋਕਾਂ ਨੇ ਇਥੇ ਸਾਧਨਾ ਕਰਕੇ ਲਾਭ ਉਠਾਇਆ।

ਆਪ ਜੀ ਦੀ ਪਾਰਟੀ ਦੇ ਨਾਲ ਕਈ ਵਾਰੀ ਉਸਤਾਦ ਅਲਾਉਦੀਨ ਖਾ ਮਰਹੂਮ ਵੀ ਇੰਗਲੈਂਡ, ਗਰੀਸ, ਆਸਟਰੀਆ ਸਵਿਟਜ਼ਰਲੈਂਡ, ਬੈਲਜੀਅਮ, ਫਰਾਂਸ, ਅਮਰੀਕਾ, ਆਦਿ ਦੇਸ਼ਾਂ ਵਿਚ ਗਏ ਸਨ। ਪਡਿਤ ਰਵੀ ਸ਼ੰਕਰ ਵੀ ਇਸੇ ਪਾਰਟੀ ਵਿਚ ਹੁੰਦੇ ਸਨ। ਅਲਾਉਦੀਨ ਖਾਂ ਸਾਹਿਬ ਪਾਸੋਂ ਹੀ ਰਵੀ ਸ਼ੰਕਰ ਨੂੰ ਸਿਤਾਰ ਸਿਖਨ ਦੀ ਪਰੇਰਣਾ ਪ੍ਰਾਪਤ ਹੋਈ ਸੀ। ਉਦੇ ਸ਼ੰਕਰ ਜਾਤੀਵਾਦ ਤੋਂ ਉਪਰ ਉਠ ਕੇ ਕਲਾਵਾਦ ਦੇ ਉਪਾਸ਼ਕ ਸਨ। ਉਹਨਾਂ ਨੇ ਅਲਾਉਦੀਨ ਖਾਂ ਦੀ ਗੁਣ-ਵਾਣ ਸਪੁਤਰੀ ਸ੍ਰੀਮਤੀ ਅੰਨ ਪੂਰਨਾ ਦਾ ਹੱਥ ਆਪਣੇ ਛੋਟੇ ਭਰਾ ਰਵੀ ਸ਼ੰਕਰ ਲਈ ਮੰਗ ਲਿਆ ਸੀ।

ਪੰਡਤ ਉਦੇ ਸ਼ੰਕਰ ਬੜੇ ਸਰਲ ਸੁਭਾਵ ਤੇ ਮਧੁਰ ਭਾਸ਼ੀ ਸਨ। ਆਪਣੀ ਪਾਰਟੀ ਦੇ ਕਲਾਕਾਰਾਂ ਨਾਲ ਇਸ ਢੰਗ ਨਾਲ ਪੇਸ਼ ਆਉਂਦੇ ਕਿ ਉਹ ਸਾਰਾ ਕੰਮ, ਆਪਣਾ ਕੰਮ ਸਮਝ ਕੇ ਚਾਅ ਨਾਲ ਕਰਦੇ। ਪੰਡਿਤ ਜੀ ਕਈ ਭਾਸ਼ਾਵਾਂ ਦੇ ਗਿਆਤਾ ਸਨ। ਬੰਗਾਲੀ, ਹਿੰਦੀ, ਅੰਗਰੇਜ਼ੀ, ਫਰੈਂਚ ਆਦਿ ਭਾਸ਼ਾਵਾਂ ਚੰਗੀ ਤਰ੍ਹਾਂ ਬੋਲ ਸਕਦੇ ਸਨ। ਭਾਰਤ ਸਰਕਾਰ ਨੇ ਇਹਨਾਂ ਨੂੰ "ਪਦਮ ਭੂਸ਼ਨ" ਉਪਾਧੀ ਨਾਲ ਸੁਸ਼ੋਭਿਤ ਕੀਤਾ ਸੀ।

ਅਜ ਉਹ ਇਸ ਸੰਸਾਰ ਵਿਚ ਸ਼ਰੀਰਕ ਰੂਪ ਵਿਚ ਨਹੀਂ ਹਨ ਪਰ ਉਹਨਾਂ ਦੀ ਸੰਗੀਤ ਸੇਵਾ ਤੇ ਸੰਗੀਤ ਜਗਤ ਨੂੰ ਅਦੁਤੀ ਦੇਣ ਆਉਣ ਵਾਲੇ ਸਮੇਂ ਤਕ ਯਾਦ ਰਹੇਗੀ। ●

# ਕਸ਼ਮੀਰ ਵਿਚ ਪੰਜਾਬੀ ਲਹਿਰ

—ਹਰਭਜਨ ਸਿੰਘ ਸਾਗਰ

ਇਕ ਦਿਨ ਪੰਜਾਬ ਦੇ ਇਕ ਸ਼ਹਿਰ ਵਿਚ ਪੰਜਾਬੀ ਦੇ ਇਕ ਉਘੇ ਸਾਹਿਤਕਾਰ ਨਾਲ ਕਸ਼ਮੀਰ ਵਿਖੇ ਪੰਜਾਬੀ ਭਾਸ਼ਾ ਤੇ ਸਭਿਆਚਾਰ ਦਾ ਜ਼ਿਕਰ ਚਲ ਰਿਹਾ ਸੀ। ਪਹਿਲਾਂ ਤਾਂ ਉਹ ਬਹੁਤ ਹੈਰਾਨ ਹੋਏ ਕਿ ਕਸ਼ਮੀਰ ਵਿਚ ਵੀ ਪੰਜਾਬੀ ਬੋਲਦੇ ਲੋਕ ਵਸਦੇ ਹਨ। ਫਿਰ ਇਹ ਜਾਣ ਕੇ ਉਹਨਾਂ ਦੀ ਹੈਰਾਨਗੀ ਹੋਰ ਵਧੀ ਕਿ ਕਸ਼ਮੀਰ ਵਿਚ ਵਸਦੇ ਪੰਜਾ-ਬੀਆਂ ਨੇ ਸਦੀਆਂ ਤੋਂ ਆਪਣੀ ਭਾਸ਼ਾ ਤੇ ਸਭਿਆਚਾਰ ਸਾਂਭ ਕੇ ਰਖਿਆ ਹੈ।

ਜੰਮੂ ਕਸ਼ਮੀਰ ਦੇ ਵਿਧਾਨ ਅਨੁਸਾਰ ਪੰਜਾਬੀ ਭਾਸ਼ਾ ਰਿਆਸਤ ਦੀਆਂ ਹੋਰ ਭਾਸ਼ਾਵਾਂ ਵਾਂਗ ਪ੍ਰਵਾਨਤ ਹੈ। ਇਥੇ ਪੰਜਾਬੀ ਬੋਲਦੇ ਲੋਕਾਂ ਦੀ ਗਿਣਤੀ 13.00 ਲਖ ਤੋਂ ਵੀ ਵਧ ਹੈ, ਜਿਨ੍ਹਾਂ 'ਚ ਪਹਾੜੀ ਤੇ ਡੋਗਰੇ ਵੀ ਸ਼ਾਮਲ ਹਨ। ਪਰ ਪੰਜਾਬੀ ਬੋਲਦੇ ਲੋਕਾਂ ਨੂੰ ਆਪਣੇ ਹੱਕਾਂ ਦੀ ਪੂਰਤੀ ਲਈ ਕਾਫੀ ਜੂਝਣਾ ਪੈਂਦਾ ਹੈ। 1947 ਤੋਂ ਪਹਿਲਾਂ ਕਸ਼ਮੀਰ ਵਿਚ ਪੰਜਾਬੀ ਸਾਹਿਤ ਜਾਂ ਸਭਿਆਚਾਰ ਦੀ ਕੋਈ ਤਹਿਰੀਕ ਨਹੀਂ ਸੀ। ਪਰ 1954 ਵਿਚ ਕੁਝ ਪੰਜਾਬੀ ਪ੍ਰੇਮੀਆਂ ਨੇ ਪੰਜਾਬੀ ਦੀ ਉਨਤੀ ਲਈ ਇਕ ਤਹਿਰੀਕ ਚਲਾਈ, ਜਿਸ ਦਾ ਨਾਂ "ਪੰਜਾਬੀ ਪਰਚਾਰਨੀ ਸਭਾ" ਰਖਿਆ ਗਿਆ। ਇਸ ਤਹਿਰੀਕ ਦੇ ਚਲਾਣ ਵਿਚ ਜਿਹਨਾਂ ਸਾਹਿਤਕਾਰਾਂ ਨੇ ਹਿਸਾ ਪਾਇਆ, ਉਹਨਾਂ ਦਾ ਜ਼ਿਕਰ ਕਿਸੇ ਦੂਜੇ ਲੇਖ 'ਚ ਕੀਤਾ ਜਾਏਗਾ। ਇਸ ਸਭਾ ਦੀਆਂ ਮੀਟਿੰਗਾਂ ਵਿਚ ਕੋਈ ਬਾਕਾਇਦਗੀ ਨਹੀਂ ਵੇਖੀ ਗਈ। ਫਿਰ 1955 ਵਿਚ ਇਹਨਾਂ ਪੰਜਾਬੀ ਪਰੇਮੀਆਂ ਨਾਲ ਕੁਝ ਹੋਰ ਨੌਜਵਾਨ ਸਾਹਿਤਕਾਰ ਵੀ ਮਿਲ ਗਏ ਤੇ ਇਕ ਨਵੀਂ ਤਹਿਰੀਕ 'ਯੂਨੀਅਨ ਆਫ ਪੰਜਾਬੀ ਸਪੀਕਿੰਗ ਯੂਥ' ਦਾ ਆਰੰਭ ਕੀਤਾ। ਫਿਰ ਇਹੋ ਨਾਂ ਬਦਲ ਕੇ 19-8-1957 ਨੂੰ "ਪੰਜਾਬੀ ਸਟੱਡੀ ਸਰਕਲ" ਅਤੇ "ਪੰਜਾਬੀ ਪਰਚਾਰਨੀ ਸਭਾ" ਬਣ ਗਿਆ।

ਪੰਜਾਬੀ ਭਾਸ਼ਾ ਤੇ ਸਭਿਆਚਾਰ ਦੀ ਉਨਤੀ ਲਈ ਇਹ ਲਹਿਰ "ਜੰਮੂ ਕਸ਼ਮੀਰ ਪੰਜਾਬੀ ਸਾਹਿਤ ਸਭਾ ਸ੍ਰੀਨਗਰ" ਦੀ ਸ਼ਕਲ ਵਿਚ 1963 ਤੋਂ ਚਲੀ ਆ ਰਹੀ ਹੈ। ਇਹ ਸਭਾ ਜੂਨ 1966 ਤੋਂ ਸੁਸਾਇਟੀਜ਼ ਐਕਟ ਦੇ ਤਹਿਤ ਰਜਿਸਟਰਡ ਹੈ। ਸਭਾ ਦਾ ਵਿਧਾਨ 1—7—1969 ਤੋਂ ਲਾਗੂ ਹੋਇਆ।

ਸਪਸ਼ਟ ਹੈ ਕਿ ਕਸ਼ਮੀਰ ਵਿਚ ਪੰਜਾਬੀ ਭਾਸ਼ਾ ਤੇ ਸਭਿਆਚਾਰ ਦੀ ਬਾਕਾਇਦਾ ਲਹਿਰ "ਜੰਮੂ ਕਸ਼ਮੀਰ ਪੰਜਾਬੀ ਸਾਹਿਤ ਸਭਾ ਸ੍ਰੀਨਗਰ" ਦੀ ਸ਼ਕਲ ਵਿਚ ਪਿਛਲੇ ਪੰਜੀ ਕੁ ਵਰ੍ਹਿਆਂ ਤੋਂ ਬਾਕਾਇਦਾ ਚਲ ਰਹੀ ਹੈ। ਸਭਾ ਦੀ ਨੀਤੀ ਕੇਵਲ ਸਾਹਿਤਕ ਤੇ ਸਭਿਅਚਾਰਕ ਖੇਤਰ ਤੀਕ ਹੀ ਸੀਮਤ ਹੈ ਅਤੇ ਇਸੇ ਨੀਤੀ ਦੇ ਆਧਾਰ ਤੇ ਸਭਾ ਦੇ ਕਮਾਂ ਤੇ ਉਦੇਸ਼ਾਂ ਦਾ ਸੰਖੇਪ ਵੇਰਵਾ ਇਸ ਪਰਕਾਰ ਹੈ :—

(1) ਸਭਾ ਰਿਆਸਤ ਵਿਚ ਵਸਣ ਵਾਲੇ ਲਖਾਂ ਪੰਜਾਬੀਆਂ ਨੂੰ ਪੰਜਾਬੀ ਬੋਲਣ, ਲਿਖਣ ਤੇ ਪੜ੍ਹਨ ਲਈ ਪਰੇਰਦੀ ਹੈ।

(2) ਸਭਾ ਦੀਆਂ ਸਾਹਿਤਕ ਬੈਠਕਾਂ ਮਹੀਨੇ 'ਚ ਦੋ ਵਾਰੀ ਬਾਕਾਇਦਗੀ ਨਾਲ ਹੁੰਦੀਆਂ ਹਨ। ਇਹਨਾਂ ਬੈਠਕਾਂ ਵਿਚ ਰਿਆਸਤ ਜਾਂ ਰਿਆਸਤ ਦੇ ਬਾਹਰੋਂ ਆਏ ਸਾਹਿਤਕਾਰ ਵੀ ਰਚਨਾਵਾਂ ਪੜ੍ਹਦੇ ਹਨ। ਰਚਨਾਵਾਂ ਤੇ ਆਲੋਚਨਾ ਵੀ ਹੁੰਦੀ ਹੈ।

(3) ਸਭਾ ਇਕ ਤ੍ਰੈ-ਮਾਸਕ ਪਤ੍ਰਿਕਾ 'ਹੀਮਾਲ' ਕਢਦੀ ਹੈ, ਜਿਸ ਦੇ ਕੁਝ ਵਿਸ਼ੇਸ਼ ਅੰਕ ਵੀ ਨਿਕਲੇ ਹਨ।

(4) ਸਭਾ ਹਰ ਵਰ੍ਹੇ ਵਾਰਸ਼ਿਕ ਸਮੇਲਨ ਕਰਾਂਦੀ ਹੈ, ਜਿਸ ਵਿਚ ਜੰਮੂ ਕਸ਼ਮੀਰ ਦੇ ਸਾਹਿਤਕਾਰਾਂ ਤੇ ਆਰਟਿਸਟਾਂ ਤੋਂ ਛੁਟ ਪੰਜਾਬ ਦੇ ਸਾਹਿਤਕਾਰ ਤੇ ਆਰਟਿਸਟ ਵੀ ਸ਼ਾਮਲ ਹੁੰਦੇ ਹਨ।

(5) ਵਰ੍ਹੇ 'ਚ ਦੋ ਵਾਰੀ ਵਿਸ਼ੇਸ਼ "ਕਹਾਣੀ ਬੈਠਕ" ਹੁੰਦੀ ਹੈ, ਜਿਸ ਵਿਚ ਪੰਜਾਬੀ ਤੋਂ ਛੁਟ ਦੂਜੀਆਂ ਭਾਸ਼ਾਵਾਂ ਦੇ ਸਾਹਿਤਕਾਰਾਂ ਨੂੰ ਵੀ ਸਦਾ ਦਿਤਾ ਜਾਂਦਾ ਹੈ। ਇਸ ਤੋਂ ਛੁਟ ਕਵੀ ਦਰਬਾਰ ਤੇ ਡਰਾਮੇ ਵੀ ਕਰਾਏ ਜਾਂਦੇ ਹਨ।

ਸਭਾ ਜਾਂ ਇਸ ਲਹਿਰ ਦਾ ਆਪਣੇ ਉਦੇਸ਼ਾਂ ਤੇ ਕੰਮਾਂ ਦੀ ਪੂਰਤੀ ਲਈ ਲਗਨ ਤੇ ਸੰਘਰਸ਼ ਨਾਲ ਕੰਮ ਕਰਨ ਦੇ ਨਤੀਜੇ ਵਜੋਂ ਕਾਫੀ ਪ੍ਰਾਪਤੀਆਂ ਹੋਈਆਂ ਹਨ। ਬੇਸ਼ਕ ਇਹ ਇਕ ਨਿਕੀ ਜਿਹੀ ਸਾਹਿਤਕ ਸੰਸਥਾ ਹੈ, ਜਿਸ ਦਾ ਸਾਲਾਨਾ ਬਜਟ ਵੀ ਬਹੁਤ ਘਟ ਹੈ। ਪਰ ਹੇਠ ਲਿਖੇ ਸੰਖੇਪ ਜਿਹੇ ਵੇਰਵੇ ਤੋਂ ਪਾਠਕ ਅਨੁਮਾਨ ਲਾ ਸਕਣਗੇ ਕਿ ਸਭਾ ਨੇ ਆਪਣੇ ਕਦ ਕਾਠ ਤੋਂ ਕਿੰਨੇ ਵਧ ਕੰਮ ਕੀਤੇ ਹਨ :—

(ੳ) ਸਭਾ ਦੇ ਜਨਮ ਦੀ ਕਹਾਣੀ ਹਜ਼ਾਰੀ ਬਾਗ ਦੇ ਖੁਲੇ ਮੈਦਾਨ ਜਾਂ ਲਾਲ-ਮੰਡੀ ਪਾਰਕ ਦੇ ਚਿਨਾਰਾਂ ਦੀ ਠੰਡੀ ਛਾਂ ਤੋਂ ਸ਼ੁਰੂ ਹੁੰਦੀ ਹੈ। ਪਰ ਪਿਛਲੇ 11 ਵਰ੍ਹਿਆਂ ਤੋਂ ਸਭਾ ਦਾ ਆਪਣਾ ਦਫਤਰ ਹੈ, ਜਿਸ ਵਿਚ ਘਟੋ ਘਟ ਪੰਜਾਹ ਆਦਮੀਆਂ ਦੇ ਬੈਠਣ ਦੀ ਥਾਂ ਹੈ।

(ਅ) ਸਭਾ ਦੀ ਆਪਣੀ ਲਾਇਬਰੇਰੀ ਹੈ, ਜਿਸ ਵਿਚ ਵਖ ਵਖ ਵਿਸ਼ਿਆਂ ਤੋਂ ਤਕਰੀਬਨ 2000 ਕਿਤਾਬਾਂ ਹਨ। ਥਾਂ ਤੇ ਬਜਟ ਦੀ ਘਾਟ ਕਾਰਨ ਅਸੀਂ ਇਸ ਲਾਇਬਰੇਰੀ ਨੂੰ ਤੇਜ਼ੀ ਨਾਲ ਵਧਾ ਨਹੀਂ ਸਕੇ।

(ੲ) ਸਭਾ ਦੀ ਤ੍ਰੈ-ਮਾਸਕ ਪਤ੍ਰਿਕਾ 'ਹੀਮਾਲ' ਗੁਰਮੁਖੀ ਤੇ ਸ਼ਾਹਮੁਖੀ ਅੱਖਰਾਂ 'ਚ ਛਪਦੀ ਹੈ, ਜਿਸ ਵਿਚੋਂ ਜੰਮੂ ਕਸ਼ਮੀਰ ਵਿਚ ਰਚੇ ਜਾ ਰਹੇ ਸਾਹਿਤ ਦੀ ਝਲਕ ਮਿਲਦੀ ਹੈ।

(ਸ) ਸਭਾ ਜੰਮੂ ਕਸ਼ਮੀਰ ਦੀਆਂ ਚੋਣਵੀਆਂ ਕਹਾਣੀਆਂ, ਕਵਿਤਾਵਾਂ ਤੇ ਲੇਖਾਂ ਤੋਂ ਛੁਟ ਸ਼ੇਖ-ਫਰੀਦ ਦੇ ਸ਼ਲੋਕਾਂ ਦਾ ਉਰਦੂ ਤਰਜਮਾ ਵੀ ਛਪਾ ਚੁਕੀ ਹੈ। ਇੰਜ ਸਭਾ ਦੀਆਂ ਕੋਈ ਛੇ ਕੁ ਪ੍ਰਕਾਸ਼ਨਾਂ ਵੀ ਹਨ।

(ਹ) ਰੇਡੀਓ ਕਸ਼ਮੀਰ ਸਿਰੀਨਗਰ ਤੋਂ ਹਫਤੇ 'ਚ ਤਿੰਨ ਦਿਨ ਪੰਜਾਬੀ ਪਰੋਗਰਾਮ ਵੀ ਸਭਾ ਦੀ ਜਦੋ-ਜਹਿਦ ਦੇ ਨਤੀਜੇ ਵਜੋਂ ਦਿਤਾ ਜਾਂਦਾ ਹੈ।

(ਕ) ਜੰਮੂ ਯੂਨੀਵਰਸਟੀ ਵਿਚ ਪੰਜਾਬੀ ਐਮ. ਏ. ਦੀਆਂ ਕਲਾਸਾਂ 'ਜੰਮੂ ਕਸ਼ਮੀਰ ਪੰਜਾਬੀ ਸਾਹਿਤ ਸਭਾ ਸ੍ਰੀਨਗਰ' ਦੀਆਂ ਕੋਸ਼ਿਸ਼ਾਂ ਸਦਕਾ ਚਾਲੂ ਹੋਈਆਂ।

(ਖ) ਸਭਾ ਦੀ ਅਗਾਂਹ ਵਧੂ ਲਹਿਰ ਤੋਂ ਪਰੇਰਨਾ ਲੈ ਕੇ ਜੰਮੂ ਕਸ਼ਮੀਰ ਦੀਆਂ ਹੋਰ ਕਈ ਸਾਹਿਤਕ ਸੰਸਥਾਵਾਂ ਇਸ ਲਹਿਰ ਵਿਚ ਸ਼ਾਮਲ ਹੋ ਗਈਆਂ ਹਨ।

ਜੰਮੂ ਕਸ਼ਮੀਰ ਪੰਜਾਬੀ ਸਾਹਿਤ ਸੱਭਾ ਸ੍ਰੀਨਗਰ ਦੇ ਪਰਚਾਰ ਤੇ ਪਰੇਰਨਾ ਦੇ ਨਤੀਜੇ ਵਜੋਂ, ਅੱਜ ਕਲ ਜੰਮੂ ਕਸ਼ਮੀਰ ਵਿਚ ਲੋਕ ਅਪਣੇ ਬਚਿਆਂ ਨੂੰ ਸਕੂਲਾਂ ਤੇ ਕਾਲਜਾਂ 'ਚ ਪੰਜਾਬੀ ਪੜ੍ਹਨ ਲਈ ਪਰੇਰਦੇ ਹਨ। ਹਰ ਸਾਲ ਕਸ਼ਮੀਰ ਦੇ 20—30 ਵਿਦਿਆਰਥੀ ਪੰਜਾਬੀ ਐਮ. ਏ ਦੇ ਇਮ-ਤਿਹਾਨਾਂ 'ਚ ਸ਼ਾਮਲ ਹੁੰਦੇ ਹਨ। ਪਰ ਕਸ਼ਮੀਰ ਯੂਨੀਵਰਸਟੀ 'ਚ ਪੰਜਾਬੀ ਐਮ. ਏ. ਦੀ ਪੜ੍ਹਾਈ ਦਾ ਕੋਈ ਬੰਦੋਬਸਤ ਨਾ ਹੋਣ ਕਾਰਨ, ਵਿਦਿਆਰਥੀਆਂ ਨੂੰ ਕਾਫੀ ਔਕੜਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਸਭਾ ਦੇ ਪ੍ਰਬੰਧ ਹੇਠ 11-12 ਜੁਲਾਈ 1975, ਨੂੰ ਸ੍ਰੀਨਗਰ ਇਕ 'ਸਰਬ ਹਿੰਦ ਪੰਜਾਬੀ ਲੇਖਕ ਕਾਨਫ੍ਰੰਸ ਹੋਈ ਸੀ, ਜਿਸ ਦਾ ਉਦਘਾਟਨ ਜੰਮੂ ਕਸ਼ਮੀਰ ਦੇ ਮੁਖ-ਮੰਤਰੀ ਸ਼ੇਖ ਮੁਹੰਮਦ ਅਬਦੁਲਾ ਨੇ ਕੀਤਾ ਸੀ ਤੇ ਕਾਨਫ੍ਰੰਸ ਪੰਜਾਬ ਦੇ ਸਾਬਕਾ ਮੁਖ-ਮੰਤਰੀ ਗਿਆਨੀ ਜ਼ੈਲ ਸਿੰਘ ਦੀ ਪ੍ਰਧਾਨਗੀ ਹੇਠ ਹੋਈ। ਕਾਨਫ੍ਰੰਸ ਵਿਚ ਗਿਆਨੀ ਜ਼ੈਲ ਸਿੰਘ ਨੇ ਐਲਾਨ ਕੀਤਾ ਸੀ ਕਿ ਕਸ਼ਮੀਰ ਯੂਨੀਵਰਸਟੀ ਵਿਚ ਪੰਜਾਬੀ ਐਮ. ਏ. ਦੀ ਸ਼ੇਖ-ਫਰੀਦ ਚੇਅਰ ਸਥਾਪਤ ਕੀਤੀ ਜਾਇਗੀ। ਪਰ ਉਨਾਂ ਦਾ ਵਾਅਦਾ—ਵਾਅਦਾ ਤੇਰਾ ਵਾਅਦਾ !! ਕਸ਼ਮੀਰ ਵਿਚ ਵਸ ਰਹੇ ਪੰਜਾਬੀ ਪੰਜਾਬ ਦੀ ਮੌਜੂਦਾ ਸਰਕਾਰ ਤੋਂ ਆਸ ਕਰਦੇ ਹਨ ਕਿ ਉਹ ਪੰਜਾਬੀ ਦੀ ਉਨਤੀ ਲਈ ਇਸ ਕਾਰਜ ਵਿਚ ਸਾਨੂੰ ਸਹਿਯੋਗ ਦੇਣਗੇ। ਅਤੇ ਕਸ਼ਮੀਰ ਵਿਖੇ ਪੰਜਾਬੀ ਵਿਦਿਆ-ਰਥੀਆਂ ਦੀ ਇਕ ਪੁਰਾਣੀ ਪ੍ਰੇਸ਼ਾਨੀ ਦੂਰ ਹੋ ਸਕੇਗੀ।

ਕਸ਼ਮੀਰ ਵਿਚ ਪੰਜਾਬੀ ਤਹਿਰੀਕ ਦਾ ਜ਼ਿਕਰ ਕਰਦਿਆਂ, ਅਸੀਂ ਖਾਲਸਾ ਹਾਈ ਸਕੂਲ ਸ੍ਰੀਨਗਰ ਦੀਆਂ ਸੇਵਾਵਾਂ ਵੀ ਅਖੋਂ ਪ੍ਰੋਖੇ ਨਹੀਂ ਕਰ ਸਕਦੇ, ਜਿਥੋਂ ਹਰ ਸਾਲ ਸੈਂਕੜੇ ਵਿਦਿਆਰਥੀ ਪੰਜਾਬੀ ਸਿਖ ਕੇ ਨਿਕਲਦੇ ਹਨ! ਪੰਜਾਬੀ ਸਾਹਿਤ ਸੱਭਾ ਸ੍ਰੀਨਗਰ ਦੀ ਲਹਿਰ ਵਿਚ ਉਨਾਂ ਲੇਖਕਾਂ ਦਾ ਬਹੁਤਾ ਹੱਥ ਹੈ, ਜੋ ਖਾਲਸਾ ਹਾਈ ਸਕੂਲ ਚੋਂ ਪੜ੍ਹ ਲਿਖ ਕੇ ਨਿਕਲੇ ਹਨ।

ਅਸੀਂ ਸਮਝਦੇ ਹਾਂ, ਕਿ ਇਸ ਲਹਿਰ ਵਿਚ ਪੰਜਾਬ ਦੇ ਲੇਖਕਾਂ, ਯੂਨੀਵਰਸਟੀਆਂ ਤੇ ਪੰਜਾਬ ਸਰਕਾਰ ਦਾ ਸਾਨੂੰ ਸਹਿਯੋਗ ਮਿਲੇ ਤਾਂ ਇਹ ਲਹਿਰ ਦਿਨ ਦੂਨੀ, ਰਾਤ ਚੋਣੀ ਉਨਤੀ ਕਰ ਸਕਦੀ ਹੈ।

# ਟੀ. ਵੀ ਦਾ 'ਦਰਪਣ'

ਪੰਜਾਬੀ ਲਖਕਾਂ ਅਤੇ ਟੀ. ਵੀ. ਦਰਸ਼ਕਾਂ ਲਈ ਇਹ ਗਲ ਬੜੀ ਹੀ ਮਾਣ ਵਾਲੀ ਹੈ ਕਿ ਟੀ. ਵੀ. ਕੇਂਦਰ ਤੋਂ ਕੁਝ ਕੁ ਵਰ੍ਹੇ ਪਹਿਲਾਂ ਜਿਹੜਾ ਸਾਹਿਤਕ ਪ੍ਰੋਗਰਾਮ 'ਦਰਪਣ' ਸ਼ੁਰੂ ਕੀਤਾ ਗਿਆ ਸੀ, ਉਹ ਕਈ ਔਕੜਾਂ ਦੇ ਬਾਵਜੂਦ ਅੱਜ ਵੀ ਚੱਲ ਰਿਹਾ ਹੈ। ਅੱਜ ਕਲ ਇਹ ਪ੍ਰੋਗਰਾਮ ਸ਼ੁਕਰਵਾਰ ਨੂੰ ਰਾਤੀਂ ਸਵਾ ਅੱਠ ਵਜੇ ਪੇਸ਼ ਕੀਤਾ ਜਾਂਦਾ ਹੈ। ਇਸ ਵਿਚ ਕਿਸੇ ਲੇਖਕ ਦੀ ਇੰਟਰਵੀਊ, ਕਿਸੇ ਸਾਹਿਤਕ ਵਿਸ਼ੇ ਬਾਰੇ ਵਿਚਾਰ-ਚਰਚਾ ਅਤੇ ਜਾਂ ਕਿਸੇ ਹੋਰ ਸਾਹਿਤਕ ਘਟਨਾ ਬਾਰੇ ਡਾਕੂਮੈਂਟਰੀ ਪੇਸ਼ ਕੀਤੀ ਜਾਂਦੀ ਹੈ। ਇਨ੍ਹਾਂ ਵਰ੍ਹਿਆਂ ਵਿਚ 'ਦਰਪਣ' ਦੇ ਅੰਤਰਗਤ ਅਨੇਕ ਸਾਹਿਤਕਾਰ ਬੋਲ ਚੁੱਕੇ ਹਨ, ਬੇਸ਼ੁਮਾਰ ਵਿਸ਼ਿਆਂ ਬਾਰੇ ਚਰਚਾ ਕੀਤੀ ਜਾ ਚੁੱਕੀ ਹੈ ਅਤੇ ਪੰਜਾਬੀ ਸਾਹਿਤ ਨਾਲ ਸਬੰਧਤ ਹੋਰ ਵੀ ਕਈ ਕਾਰਜ ਕ੍ਰਮ ਪੇਸ਼ ਕੀਤੇ ਜਾ ਚੁੱਕੇ ਹਨ। ਇਸ ਪ੍ਰੋਗਰਾਮ ਦੀ ਨਿਰੰਤਰ ਸਫਲਤਾ ਲਈ ਅਸੀਂ ਸ: ਹਰਿਭਜਨ ਸਿੰਘ ਰਤਨ ਨੂੰ ਮੁਬਾਰਕਬਾਦ ਪੇਸ਼ ਕਰਦੇ ਹਾਂ।

ਪਿਛਲੇ ਹਫਤਿਆਂ ਵਿਚ ਪੰਜਾਬੀ ਕਹਾਣੀਕਾਰਾਂ ਨੇ ਦਰਪਣ ਵਿਚ ਹਿੱਸਾ ਲਿਆ ਹੈ। ਇਕ ਹਫਤੇ ਪੰਜਾਬੀ ਦੇ ਸ਼੍ਰੇਸ਼ਠ ਕਹਾਣੀ ਲੇਖਕ ਸਰਦਾਰ ਬੂਟਾ ਸਿੰਘ ਨਾਲ ਇੰਟਰਵੀਊ ਸੀ ਅਤੇ ਸਰਦਾਰ ਬੂਟਾ ਸਿੰਘ ਜੀ ਨੇ ਬੜੇ ਹੀ ਸਪਸ਼ਟ ਸ਼ਬਦਾਂ ਵਿਚ ਪੰਜਾਬੀ ਕਹਾਣੀ, ਆਪਣੀ ਕਹਾਣੀ ਅਤੇ ਆਪਣੀ ਕਹਾਣੀ ਦੇ ਵਿਸ਼ੇ ਵਸਤੂ ਬਾਰੇ ਵਿਸਥਾਰ ਨਾਲ ਵਿਚਾਰ ਪੇਸ਼ ਕੀਤੇ। ਸਰਦਾਰ ਬੂਟਾ ਸਿੰਘ ਹੀ ਇਕ ਅਜਿਹਾ ਲੇਖਕ ਹੈ, ਜਿਸ ਨੇ ਕਰਤਾਰ ਸਿੰਘ ਦੁੱਗਲ ਮਗਰੋਂ ਪੰਜਾਬੀ ਵਿਚ ਸਭ ਤੋਂ ਵੱਧ ਕਹਾਣੀਆਂ ਲਿਖੀਆਂ ਹਨ। ਇਸ ਵੇਲੇ ਤੱਕ ਉਨ੍ਹਾਂ ਕੋਲ ਤਕਰੀਬਨ ਸਾਢੇ ਤਿੰਨ ਸੌ ਕਹਾਣੀਆਂ ਹਨ ਅਤੇ ਇਹ ਸਾਡੀ ਜ਼ਬਾਨ ਲਈ ਬੜੇ ਹੀ ਮਾਣ ਵਾਲੀ ਗਲ ਹੈ। ਇਸ ਪ੍ਰੋਗਰਾਮ ਨੂੰ ਡਾ: ਅਜੀਤ ਸਿੰਘ ਕੰਪੀਅਰ ਕਰ ਰਹੇ ਸਨ, ਅਤੇ ਉਨ੍ਹਾਂ ਨੇ ਵੀ ਬੂਟਾ ਸਿੰਘ ਦੀ ਸ਼ਖਸੀਅਤ ਦੇ ਹਰੇਕ ਪਹਿਲੂ ਨੂੰ ਉਘਾੜਣ ਦਾ ਯਤਨ ਕੀਤਾ। ਸ: ਬੂਟਾ ਸਿੰਘ ਨੇ ਖ਼ਾਸ ਤੌਰ ਉਤੇ ਇਸ ਗਲ ਤੇ ਜ਼ੋਰ ਦਿਤਾ ਕਿ ਸੈਕਸ ਜੀਵਨ ਦਾ ਜ਼ਰੂਰੀ ਅੰਗ ਹੈ ਅਤੇ ਇਸ ਬਾਰੇ ਵੀ ਲਿਖਿਆ ਜਾਣਾ ਚਾਹੀਦਾ ਹੈ। ਉਨ੍ਹਾਂ ਨੇ ਇਹ ਵੀ ਕਿਹਾ ਕਿ ਉਹ ਲਿਖੇ ਬਗ਼ੈਰ ਰਹਿ ਹੀ ਨਹੀਂ ਸਕਦੇ, ਜੀਉ ਹੀ ਨਹੀਂ ਸਕਦੇ। ਇਸ ਤਰ੍ਹਾਂ ਇਹ ਇੰਟਰਵੀਊ ਬੜੀ ਦਿਲਚਸਪ, ਵਿਚਾਰ ਭਰਪੂਰ ਅਤੇ ਵਧੀਆ ਸੀ।

ਇਸਤੋਂ ਇਕ ਪਹਿਲੇ ਪ੍ਰੋਗਰਾਮ ਵਿਚ 'ਪੰਜਾਬੀ ਕਹਾਣੀ ਦਾ ਬਦਲਦਾ ਰੂਪ' ਬਾਰੇ 'ਦਰਪਣ' ਵਿਚ ਬਹਿਸ ਦਾ ਪਰਬੰਧ ਸੀ, ਜਿਸ ਵਿਚ ਪੰਜਾਬੀ ਦੇ ਦੋ ਪ੍ਰਮੁਖ ਕਹਾਣੀ ਲੇਖਕ—ਜਸਵੰਤ ਸਿੰਘ ਵਿਰਦੀ ਅਤੇ ਗੁਰਬਖ਼ਸ਼ ਬਾਹਲਵੀ ਨੂੰ ਕਹਾਣੀ ਬਾਰੇ ਵਿਚਾਰ ਕਰਨ ਲਈ ਬੁਲਾਇਆ ਗਿਆ ਸੀ। ਆਮ ਤੌਰ ਤੇ ਵੇਖਿਆ ਗਿਆ ਹੈ ਕਿ ਲੇਖਕ ਲੋਕ ਆਪਣੀ ਕਲਾ ਅਤੇ ਸਮੁੱਚੀ ਕਹਾਣੀ ਬਾਰੇ ਵਿਚਾਰ ਨਹੀਂ ਕਰ ਸਕਦੇ। ਪਰ ਖ਼ੁਸ਼ਕਿਸਮਤੀ ਨਾਲ ਇਹ ਬਹਿਸ ਵੀ ਚੰਗੇਰੀ ਸੀ, ਭਾਵੇਂ ਕਿ ਅਧੂਰੀ ਹੀ ਸੀ, ਸਮਾਂ ਘਟ ਹੋਣ ਕਰਕੇ। ਗੁਰਬਖਸ਼ ਬਾਹਲਵੀ ਨੇ ਜਨਰਲ ਕਹਾਣੀ ਦੇ ਸਰੂਪ ਨੂੰ ਸਪਸ਼ਟ ਕੀਤਾ ਅਤੇ ਵਿਰਦੀ ਨੇ ਵਿਅੰਗ-ਮਈ, ਫੈਂਟੇਸੀ ਕਹਾਣੀ ਬਾਰੇ ਗਲ ਕੀਤੀ ਤੇ ਨਾਲ ਹੀ ਇਹ ਵੀ ਦਸਿਆ ਕਿ ਇਸ ਵੇਲੇ ਪੰਜਾਬੀ ਵਿਚ ਸੌ ਤੋਂ ਵੱਧ ਲੇਖਕ ਕਹਾਣੀਆਂ ਲਿਖ ਰਹੇ ਹਨ। ਪੰਜਾਬੀ ਕਹਾਣੀ ਦੇ ਖੇਤਰ ਵਿਚ ਚੱਲਣ ਵਾਲੀਆਂ ਲਹਿਰਾਂ ਬਾਰੇ ਬਹਿਸ ਘਟ ਸੀ।

ਇਸੇ ਪ੍ਰੋਗਰਾਮ ਵਿਚ ਸਵਰਗੀ ਸ: ਗੁਰਬਖ਼ਸ਼ ਸਿੰਘ ਜੀ ਬਾਰੇ ਇਕ ਡਾਕੂਮੈਂਟਰੀ ਵੀ ਸੀ, ਜੋ ਕਿ ਕਾਫੀ ਚੰਗੀ ਸੀ।

ਸਾਡੇ ਟੀ. ਵੀ. ਕੇਂਦਰ ਦਾ ਸਿਧਾ ਮੁਕਾਬਲਾ ਲਾਹੌਰ ਸਟੇਸ਼ਨ ਨਾਲ ਹੁੰਦਾ ਹੈ ਅਤੇ ਅਸੀਂ ਇਹ ਗਲ ਪੂਰੇ ਜ਼ੋਰ ਨਾਲ ਕਹਿ ਸਕਦੇ ਹਾਂ ਕਿ 'ਦਰਪਣ' ਵਰਗਾ ਪ੍ਰੋਗਰਾਮ ਉਧਰ ਕਿਤੇ ਨਹੀਂ ਪੇਸ਼ ਕੀਤਾ ਜਾਂਦਾ। ਇਸ ਪਖੋਂ ਇਹ ਇਕ ਵਿਲੱਖਣ ਪ੍ਰੋਗਰਾਮ ਹੈ। ਇਹ ਗਲ ਵੱਖਰੀ ਹੈ ਕਿ ਨਾਟਕਾਂ ਦੇ ਮੈਦਾਨ ਵਿਚ ਲਾਹੌਰ ਵਾਲੇ ਸਾਡੇ ਨਾਲੋਂ ਬਹੁਤ ਅੱਗੇ ਹਨ। ਕੇਂਦਰ ਵਾਲਿਆਂ ਨੂੰ ਚਾਹੀਦਾ ਹੈ ਕਿ ਉਹ ਟੀ. ਵੀ. ਵਾਸਤੇ ਨਵੇਂ ਨਾਟਕ ਤਿਆਰ ਕਰਵਾ ਕੇ ਪੇਸ਼ ਕਰਨ।

ਕੁਝ ਵੀ ਹੋਵੇ, ਅੰਮ੍ਰਿਤਸਰ ਟੀ. ਵੀ. ਕੇਂਦਰ ਦੇ ਸਾਡੇ ਕਲਾਕਾਰ ਬੜੀ ਮਿਹਨਤ ਅਤੇ ਲਗਨ ਨਾਲ ਪ੍ਰੋਗਰਾਮ ਤਿਆਰ ਕਰ ਕੇ ਪੇਸ਼ ਕਰ ਰਹੇ ਹਨ, ਜਿਸ ਕਰ ਕੇ ਕਲਾਕਾਰਾਂ ਤੇ ਪ੍ਰਬੰਧਕਾਂ ਨੂੰ ਵਧਾਈ ਦੇਣੀ ਹੀ ਚਾਹੀਦੀ ਹੈ।

———

# 'ਲਹੂ ਦੀ ਲੋਅ'

## ਤੇ

# ਜਸਵੰਤ ਸਿੰਘ ਕੰਵਲ

—ਸੁਖਦਰਸ਼ਨ ਸਿੱਧੂ

"ਹਰ ਰਚਨਾ ਬਹੁ-ਪਾਸਾਰੀ ਹੋਣ ਕਰ ਕੇ ਇਸ ਦਾ ਅਧਿਅਨ ਅਨੇਕ ਦ੍ਰਿਸ਼ਟੀਆਂ ਜਿਵੇਂ ਸਮਾਜਵਾਦੀ, ਭਾਸ਼ਾ ਵਿਗਿਆਨੀ, ਮਾਨਵ-ਸ਼ਾਸਤਰੀ ਜਾਂ ਸੰਰਚਨਾਵਾਦੀ ਆਦਿ ਤੋਂ ਕੀਤਾ ਜਾ ਸਕਦਾ ਹੈ, ਪਰ ਰਚਨਾ ਦੀ ਪਰਖ ਦਾ ਆਧਾਰ ਲੇਖਕ ਤੇ ਉਸ ਦੀਆਂ ਪ੍ਰਾਪਤੀਆਂ ਵੀ ਹੋਣੀਆਂ ਚਾਹੀਦੀਆਂ ਹਨ"। ਇਹ ਦ੍ਰਿਸ਼ਟੀ ਕੰਵਲ ਦੇ 29 ਮਈ 1977 ਨੂੰ ਲਿਖਾਰੀ ਸਭਾ ਮਾਨਸਾ (ਜ਼ਿਲਾ ਬਠਿੰਡਾ) ਵਿਖੇ ਦਿਤੇ ਭਾਸ਼ਣ ਤੋਂ ਸਪਸ਼ਟ ਹੁੰਦੀ ਹੈ। ਲੇਖਕ ਨੇ ਆਪਣੇ ਨਾਵਲ 'ਲਹੂ ਦੀ ਲੋਅ' ਨੂੰ ਲਿਖਣ ਸਮੇਂ ਤੱਥ ਇਕੱਠ ਕਰਨ ਲਈ ਆਈਆਂ ਔਕੜਾਂ ਦਾ ਜ਼ਿਕਰ ਕੀਤਾ। ਉਸ ਅਨੁਸਾਰ ਉਹ ਸਮਾਜ ਲਈ ਲਿਖਦਾ ਹੈ ਤੇ ਅਜਿਹਾ ਕਰਨਾ ਉਹ ਆਪਣਾ ਕਰਤੱਵ ਸਮਝਦਾ ਹੈ। ਨਤੀਜਾ ਭਾਵੇਂ ਕੋਈ ਵੀ ਹੋਵੇ। ਕੰਵਲ ਨੇ ਜੋ ਕੁਝ ਕਿਹਾ, ਉਸ ਦਾ ਮੰਤਵ ਨਾਵਲ ਨੂੰ ਪ੍ਰਮਾਣਿਕਤਾ ਦਿਵਾਉਣਾ ਸੀ। ਨਾਵਲ ਭਾਵੇਂ ਸਮਾਜ ਨਾਲ ਸਬੰਧਤ ਹੈ, ਪਰ ਇਹ ਵਾਸਤਵਿਕਤਾ ਤੋਂ ਵੱਖਰਾ ਹੈ ਤੇ ਤੱਥ ਇਕੱਠੇ ਕਰਨ ਦੀ ਲੋੜ ਇਤਿਹਾਸਕਾਰ ਨੂੰ ਪੈਂਦੀ ਹੈ ਸਾਹਿਤਕਾਰ ਨੂੰ ਨਹੀਂ। ਤੱਥ ਇਕੱਠੇ ਕਰਨ ਦਾ ਮਨੋਰਥ ਵਾਸਤਵਿਕਤਾ ਨੂੰ ਪੇਸ਼ ਕਰਨ ਤਕ ਹੀ ਸੀਮਤ ਹੈ। ਨਾਵਲ-ਕਾਰ ਨੇ ਸਮਾਜ ਵਿਚ ਵਿਚਰ ਰਹੇ ਯਥਾਰਥ ਨੂੰ ਪੇਸ਼ ਕਰਨਾ ਹੈ ਤੇ ਇਸ ਦੀ ਪੇਸ਼ਕਾਰੀ ਲਈ ਉਹ ਤੱਥਾਂ ਨੂੰ ਤੋੜ ਮਰੋੜ ਕੇ ਵੀ ਪੇਸ਼ ਕਰ ਸਕਦਾ ਹੈ। ਕਿਉਂਕਿ ਨਾਵਲ ਦਾ ਸਬੰਧ ਕਲਾ ਨਾਲ ਹੈ ਤੇ ਕਲਾ ਲਈ ਸੁਹਜ ਇਕ ਅਤਿ-ਆਵੱਸ਼ਕ ਤੱਤ ਹੈ। ਇਉਂ ਸਮਾਜਕ ਯਥਾਰਥ ਤੇ ਇਤਿਹਾਸਕ ਵਾਸਤ-ਵਿਕਤਾ ਨੂੰ ਖਲਤ ਮਲਤ ਨਹੀਂ ਕੀਤਾ ਜਾ ਸਕਦਾ। ਨਾਵਲ ਦਾ ਲੇਖਕ, ਸਮਾਜ ਤੇ ਰਚਨਾ ਵਿਚਕਾਰ ਇਕ ਕੜੀ ਹੈ, ਉਸ ਨੂੰ ਰਚਨਾ ਨਾਲੋਂ ਅਲੱਗ ਨਹੀਂ ਕੀਤਾ ਜਾ ਸਕਦਾ, ਪ੍ਰੰਤੂ ਉਸ ਨੂੰ ਆਲੋਚਨਾ ਦਾ ਮਾਪ ਦੰਡ ਵੀ ਨਹੀਂ ਬਣਾਇਆ ਜਾ ਸਕਦਾ। ਅਜਿਹਾ ਕਰਨਾ ਆਲੋਚਨਾਤਮਕ ਦ੍ਰਿਸ਼ਟੀਆਂ ਨੂੰ ਬੇ-ਧਿਆਨ ਕਰਨ ਤੇ ਸਾਹਿਤ ਪ੍ਰਤੀ ਮਾਰੂ ਰੁਚੀ ਦਾ ਪ੍ਰਮਾਣ ਹੋਵੇਗਾ।

ਜਸਵੰਤ ਸਿੰਘ ਕੰਵਲ ਨੇ ਆਪਣੀ ਰਚਨਾ ਦਾ ਆਧਾਰ ਥੋੜ-ਚਿਰੀ ਨਕਸਲਬਾੜੀ ਲਹਿਰ ਨੂੰ ਬਣਾਇਆ ਹੈ। ਇਸ ਲਹਿਰ ਨਾਲ ਸਬੰਧਤ ਵਿਅਕਤੀਆਂ ਦਾ ਵਿਚਾਰ ਹੈ ਕਿ ਇਸ ਰਚਨਾ ਬਾਰੇ ਚਰਚਾ ਕਰਨ ਦਾ ਕੇਵਲ ਉਨ੍ਹਾਂ ਨੂੰ ਹੀ ਅਧਿਕਾਰ ਹੈ। ਇਹ ਧਾਰਨਾ ਠੀਕ ਨਹੀਂ। ਇਕ ਸਾਹਿਤਕ ਕਿਰਤ ਹੋਣ ਦੇ ਨਾਤੇ ਸਾਹਿਤ ਦਾ ਹਰ ਪ੍ਰੇਮੀ ਇਸ ਨੂੰ ਪੜ੍ਹ ਕੇ ਆਪਣੇ ਵਿਚਾਰ ਅਭਿਵਿਅਕਤ ਕਰ ਸਕਦਾ ਹੈ। ਇਹ ਜ਼ਰੂਰੀ ਨਹੀਂ ਕਿ ਇਸ ਲਹਿਰ ਨਾਲ ਸਬੰਧਤ ਹਰ ਵਿਅਕਤੀ ਸਾਹਿਤ ਤੋਂ ਵੀ ਜਾਣੂ ਹੋਵੇ, ਉਹ ਨਾਵਲ ਦੇ ਇਤਿਹਾਸਕ ਜਾਂ ਸਮਾਜਿਕ ਪੱਖ ਬਾਰੇ ਭਾਵੇਂ ਨਿਰਣਾ ਕਰ ਲੈਣ, ਪਰ ਇਸ ਦੀ ਸਾਹਿਤਕਤਾ ਬਾਰੇ ਸਾਹਿਤ ਦਾ ਵਿਦਿ-ਆਰਥੀ ਹੀ ਫੈਸਲਾ ਕਰ ਸਕੇਗਾ।

ਕੰਵਲ ਦੁਆਰਾ ਰਚਿਤ 'ਲਹੂ ਦੀ ਲੋਅ' ਨਕਸਲ-ਬਾੜੀ ਲਹਿਰ ਸਮੇਂ ਹੋਈਆਂ ਪੁਲਿਸ ਤਸ਼ੱਦਦ ਦੀਆਂ ਰੌਂਗਟੇ ਖੜੇ ਕਰ ਦੇਣ ਵਾਲੀਆਂ ਘਟਨਾਵਾਂ, ਇਸ ਲਹਿਰ ਦੇ ਉਦੇ ਹੋਣ ਤੇ ਨਾ ਫੈਲਣ ਦੇ ਕਾਰਣਾਂ ਨੂੰ ਪੇਸ਼ ਕਰਦਾ ਹੈ, ਪਰ ਇਸ ਨਾਵਲ ਦੀ ਸਭ ਤੋਂ ਵੱਡੀ ਤ੍ਰਾਸਦੀ ਤੇ ਲੇਖਕ ਦੀ ਸਭ ਤੋਂ ਵੱਡੀ ਕਮਜ਼ੋਰੀ ਇਸ ਦੀ ਨਾਵਲ-ਵਿਧੀ ਹੈ। ਇਸ ਨੂੰ ਰਤਾ ਗਹੁ ਨਾਲ ਪੜ੍ਹੀਏ ਤਾਂ ਸਾਰੇ ਨਾਵਲ ਵਿਚ ਕੁਝ ਪਾਤਰ ਸੰਗਠਿਤ ਹੁੰਦੇ ਹਨ ਤੇ ਉਹ ਇਕ ਅੱਧ ਕਤਲ ਕਰਦੇ ਹਨ। ਇਹ ਕਤਲ ਭਾਵੇਂ ਕਿਸੇ ਜਾਗੀਰਦਾਰ ਦਾ ਹੋਵੇ ਜਾਂ ਸਰ-ਮਾਏਦਾਰ ਜਾਂ ਪੁਲਿਸ ਅਫ਼ਸਰ ਦਾ। ਇਨ੍ਹਾਂ ਸੰਗਠਿਤ ਪਾਤਰਾਂ ਵਿਚੋਂ ਆਪ ਵੀ ਖ਼ਤਮ ਹੁੰਦੇ ਰਹਿੰਦੇ ਹਨ ਤੇ ਨਵੇਂ ਪਾਤਰ ਆਉਂਦੇ ਰਹਿੰਦੇ ਹਨ। ਇਉਂ ਇਹ ਸਾਰੀ ਰਚਨਾ ਪਾਤਰਾਂ ਦੇ ਉਦੇ ਹੋਣ ਤੇ ਥੋੜ੍ਹੀ ਦੇਰ ਪਿਛੋਂ ਖ਼ਤਮ ਹੋਣ ਉਪਰ ਆਧਾਰਿਤ ਹੈ। ਅਸਲ ਵਿਚ ਲੇਖਕ ਨੇ ਆਪਣੇ ਪਾਤਰਾਂ ਦੀ ਹੋਣੀ ਆਪ ਨਿਸ਼ਚਿਤ ਕਰ ਕੇ ਰੱਖੀ ਹੋਈ ਹੈ ਤੇ ਉਸ ਨੇ ਆਪਣੇ ਆਪ ਇਕ ਪਾਤਰ ਮਰਨ ਉਪਰੰਤ ਇਕ ਹੋਰ ਪਾਤਰ ਪੈਦਾ ਕਰ ਦੇਣਾ ਹੈ। ਪਾਤਰਾਂ ਦੀ ਮੌਤ ਦਾ ਕਾਰਣ ਨਾਵਲ ਵਿਚ ਚਲਦੀ ਸਮਾਜਕ ਜਦੋਜਹਿਦ ਹੈ, ਕਿਉਂਕਿ ਇਸ ਲਹਿਰ ਨਾਲ ਸਬੰਧਤ ਵਿਅਕਤੀਆਂ ਦਾ ਮਨੋਰਥ ਬੰਦੂਕ

ਨਾਲ ਰਾਜ ਪਲਟਣਾ ਤੇ ਆਰਥਕ ਬਰਾਬਰੀ ਲਿਆਉਣਾ ਸੀ, ਇਸ ਲਈ ਇਹ ਪਾਤਰ ਵੀ ਸਮਾਜ ਦੇ ਸਰਮਾਏਦਾਰਾਂ ਤੇ ਕਾਨੂੰਨ ਦੇ ਰਖਵਾਲਿਆਂ ਨਾਲ ਟੱਕਰ ਲਈ ਰਖਦੇ ਹਨ। ਰਚਨਾ ਵਿਚ ਲੇਖਕ ਨੇ ਇਕ ਅਜਿਹੀ ਤ੍ਰਿਕੋਨ ਬਣਾਈ ਹੈ, ਜੋ ਨਾਟਕੀ ਤਨਾਓ ਦੇ ਆਸਰੇ ਹੀ ਅੱਗੇ ਤੁਰ ਸਕਦੀ ਸੀ ਪਰ ਅਜਿਹਾ ਨਾਟਕੀ ਤਨਾਓ ਨਾਵਲ ਵਿਚ ਕਿਧਰੇ ਵੀ ਨਜ਼ਰ ਨਹੀਂ ਆਉਂਦਾ। ਇਹੋ ਕਾਰਣ ਹੈ ਕਿ ਨਾਵਲ ਦੇ ਪਹਿਲੇ ਦੋ ਚਾਰ ਅਧਿਆਇ ਪੜ੍ਹਣ ਨਾਲ ਹੀ ਨਾਵਲ ਦੀ ਸਾਰੀ ਕਹਾਣੀ ਸਪਸ਼ਟ ਹੋ ਜਾਂਦੀ ਹੈ ਤੇ ਪਾਠਕ ਦੇ ਮਨ ਅੰਦਰ ਅਗਾਹ ਪੜ੍ਹਣ ਦੀ ਇੱਛਾ ਹੀ ਨਹੀਂ ਰਹਿੰਦੀ। ਅੱਗੇ ਪੜ੍ਹਣ ਲਈ ਪਾਠਕ ਤਾਂ ਹੀ ਮਜਬੂਰ ਹੋ ਸਕਦਾ ਹੈ ਜੇਕਰ ਕਹਾਣੀ ਵਿਚ ਲਟਕਾਓ (Suspence) ਹੋਵੇ। ਅਜਿਹਾ ਕਰਨਾ ਲੇਖਕ ਨੇ ਯੋਗ ਨਹੀਂ ਸਮਝਿਆ, ਕਿਉਂ ਜੋ ਉਸ ਦੀ ਪਹਿਲੀ ਵਫ਼ਾ ਵਿਸ਼ੇ ਪ੍ਰਤੀ ਹੈ, ਨਾਵਲ-ਵਿਧੀ ਵੱਲ ਨਹੀਂ। ਵਿਸ਼ ਪ੍ਰਤੀ ਇੰਨੀ ਵਫ਼ਾਦਾਰੀ ਸੰਪੂਰਨ ਭਾਵੁਕਤਾ ਦਾ ਚਿੰਨ੍ਹ ਹੈ। ਹਰ ਰਚਨਾ ਇਕ ਜੀਵੰਤ ਇਕਾਈ ਹੈ, ਵਿਸ਼ਾ ਪਾਤਰ, ਬਿੰਬ, ਉਦੇਸ਼, ਭਾਸ਼ਾ ਆਦਿ ਸਾਰੇ ਤੱਤ ਉਸ ਰਚਨਾ ਅੰਦਰ ਹੀ ਸਮਾਏ ਹੋਏ ਹੁੰਦੇ ਹਨ। ਵਿਸ਼ੇ ਦੀ ਵੀ ਲੇਖਕ ਨੂੰ ਵਿਆਪਕ ਪਕੜ ਨਹੀਂ। ਵਿਸ਼ੇ ਨੂੰ ਫੈਲਾਉਣ ਦਾ ਉਸ ਨੇ ਕੋਈ ਯਤਨ ਨਹੀਂ ਕੀਤਾ, ਜਿਸ ਕਰ ਕੇ ਕੇਵਲ ਪੁਲਿਸ ਨਾਲ ਸਬੰਧਤ ਘਟਨਾਵਾਂ, ਜਿਵੇਂ ਪਾਤਰਾਂ ਦਾ ਫੜੇ ਜਾਣਾ, ਉਨ੍ਹਾਂ ਨੂੰ ਤਸੀਹੇ ਦੇਣੇ ਤੇ ਅੰਤ ਵਿਚ ਮਾਰ ਦੇਣ ਨੂੰ ਬਾਰ ਬਾਰ ਦੁਹਰਾਇਆ ਗਿਆ ਹੈ। ਕੋਈ ਵੀ ਪਾਤਰ ਆਪਣੀ ਵੱਖਰੀ ਪਹਿਚਾਣ ਨਹੀਂ ਬਣਾ ਸਕਿਆ। ਇਥੋਂ ਲੇਖਕ ਦੀ ਸੀਮਤ ਦ੍ਰਿਸ਼ਟੀ ਦਾ ਭਲੀ ਭਾਂਤੀ ਅਨੁਮਾਨ ਲਗਾਇਆ ਜਾ ਸਕਦਾ ਹੈ। ਨਾਵਲ ਵਿਚ ਵਰਤੀ ਬੋਲੀ ਦੇ ਕਾਰਣ ਇਸ ਵਿਚਲੀਆਂ ਘਟਨਾਵਾਂ ਰੋਚਿਕ ਜ਼ਰੂਰ ਹੋ ਗਈਆਂ ਹਨ।

ਅੰਤ ਵਿਚ ਇਹ ਕਿਹਾ ਜਾ ਸਕਦਾ ਹੈ ਕਿ 'ਲਹੂ ਦੀ ਲੋਅ' ਲਿਖ ਕੇ ਲੇਖਕ ਨੇ ਆਪਣਾ ਸਮਾਜਿਕ ਫ਼ਰਜ਼ ਪੂਰਾ ਕੀਤਾ ਹੈ ਸਾਹਿਤਕ ਫ਼ਰਜ਼ ਨਹੀ ਤੇ ਪਾਤਰਾਂ ਦੁਆਲੇ ਤਣਿਆ ਇਹ ਤਾਣਾ ਵਿਸ਼ਾ ਨਵਾਂ ਹੋਣ ਕਰ ਕੇ ਹੀ ਪਰਸਿਧੀ ਪਰਾਪਤ ਕਰ ਸਕਿਆ ਹੈ।

—ਸੁਖਦਰਸ਼ਨ ਸਿਧੂ
73A/1 ਗਨੇਸ਼ ਨਗਰ,
ਨਵੀਂ ਦਿੱਲੀ—110018

———

# ਵਿਰਦੀ ਦੀ ਕਹਾਣੀ : ਮਿੱਤਰ ਦੇ ਵਿਚਾਰ

ਨਵੀਂ ਪੁਸਤਕ 'ਨਦੀ ਦਾ ਪਾਣੀ' ਦੇ ਸੰਦਰਭ ਵਿਚ

—ਸਵ: ਪ੍ਰੋ: ਜਗਜੀਤ ਸਿੰਘ ਛਾਬੜਾ

ਵਿਰਦੀ ਦੀ ਕਹਾਣੀ ਨੇ ਬਹੁਤ ਲੰਮਾ ਸਫ਼ਰ ਤੈਅ ਕੀਤਾ ਹੈ। ਹੁਣ ਮੈਨੂੰ ਉਹ ਰਿਸ਼ੀ ਜਾਪਣ ਲਗ ਗਿਆ ਹੈ। ਉਸ ਦੀ ਸਾਧਨਾ ਇਸ ਪ੍ਰਕਾਰ ਦੀ ਹੋ ਗਈ ਹੈ ਕਿ ਉਹ ਜੀਵਨ ਦੇ ਮੋਹ ਤੋਂ ਮੁਕਤ ਹੋ ਕੇ ਭੈਅ ਤੋਂ ਵੀ ਮੁਕਤ ਹੋ ਗਿਆ ਹੈ। ਭੈਅ-ਮੁਕਤ ਵਿਅਕਤੀ ਹੀ ਸਚ ਲਈ ਜੂਝਣ ਦੀ ਸਮਰੱਥਾ ਰਖਦਾ ਹੈ। ਇਨ੍ਹਾਂ ਕਹਾਣੀਆਂ ਵਿਚ ਮੈਨੂੰ ਭੈਅ-ਮੁਕਤ ਵਿਰਦੀ ਦੀ ਸਰਬ-ਵਿਆਪੀ ਹੋਂਦ ਦਾ ਤੀਬਰ ਅਹਿਸਾਸ ਹੋਇਆ ਹੈ। ਹਰ ਕਹਾਣੀ ਵਿਚ ਉਹ ਸਚ ਨੂੰ ਬੜੀ ਨਿਡਰਤਾ ਨਾਲ ਕਹਿਣ ਦਾ ਆਦੀ ਹੋ ਗਿਆ ਹੈ। ਸਚ ਦੀ ਖੋਜ ਲਈ ਜੂਝਣਾ ਅਤੇ ਫਿਰ ਸਚ ਨੂੰ ਨਿਡਰਤਾ ਨਾਲ ਕਹਿਣਾ ਇਕ ਰਿਸ਼ੀ ਦੀ ਸਾਧਨਾ ਦਾ ਹੀ ਫਲ ਹੁੰਦਾ ਹੈ। ਮੈਂ ਜਿਵੇਂ ਜਿਵੇਂ ਇਸ ਸਚ ਨਾਲ ਦੋ ਚਾਰ ਹੁੰਦਾ ਰਿਹਾ ਹਾਂ, ਮੈਨੂੰ ਵਿਰਦੀ ਵਿਚ ਸਚ ਦੀ ਜੋਤ ਦਾ ਤਿੱਖਾ ਪਰਕਾਸ਼ ਫੈਲਦਾ ਮਹਿਸੂਸ ਹੁੰਦਾ ਗਿਆ ਹੈ। ਵਿਰਦੀ ਨੇ ਕਹਾਣੀ-ਖੇਤਰ ਵਿਚ ਲਗ ਭਗ ਵੀਹ ਸਾਲ ਦੀ ਨਿਰੰਤਰ ਘਾਲਣਾ ਘਾਲੀ ਹੈ। ਹੁਣ ਲਗਦਾ ਹੈ ਉਸ ਨੂੰ ਸਾਹਿਤ ਦੀ ਸਦੀਵੀ ਸਰਬ-ਵਿਆਪਕ ਕੀਮਤ ਦਾ ਅਹਿਸਾਸ ਸਾਧਨਾ ਦੇ ਰੂਪ ਵਿਚ ਪ੍ਰਾਪਤ ਹੋ ਗਿਆ ਹੈ। ਹੁਣ ਉਹ ਆਪਣੀ ਕਹਾਣੀ ਵਿਚ ਨਿੱਕੇ ਨਿੱਕੇ ਖ਼ਿਆਲ ਜਾਂ ਵਕਤੀ ਵਿਸ਼ੇ ਪੇਸ਼ ਨਹੀਂ ਕਰਦਾ, ਹੁਣ ਉਹ ਵਿਆਪਕ ਸੱਚ ਨੂੰ ਪ੍ਰਗਟਾਉਂਦਾ ਹੈ। ਹਰ ਕਹਾਣੀ ਜੀਵਨ ਬਾਰੇ ਪਸਰੇ ਕਿਸੇ ਸਦੀਵੀ ਭਰਮ ਨੂੰ ਤੋੜਦੀ ਹੈ। ਕਿਸੇ ਝੂਠ ਜਾਂ ਪਖੰਡ ਨੂੰ ਨੰਗਾ ਕਰਦੀ ਹੈ ਅਤੇ ਫਿਰ ਸਚ ਦੀ ਸੋਝੀ ਕਰਵਾਂਦੀ ਹੈ।

ਵਿਰਦੀ ਦੀ ਰਿਸ਼ੀਆਂ ਵਾਲੀ ਸਾਧਨਾ ਦਾ ਅਹਿਸਾਸ ਮੈਨੂੰ ਉਸ ਸਮੇਂ ਹੋਇਆ ਜਦੋਂ ਮੈਂ ਇਨ੍ਹਾਂ ਕਹਾਣੀਆਂ ਦੀ ਰੂਹ ਤਕ ਪੁੱਜ ਸਕਿਆ। ਸਚ ਇੰਨਾ ਸਰਬ-ਪੱਖੀ ਹੁੰਦਾ ਹੈ ਕਿ ਇਸ ਦੇ ਕਿਸੇ ਇਕ ਪੱਖ ਤੇ ਚਰਚਾ ਕਰ ਲੈਣੀ ਕਾਫੀ

ਨਹੀਂ । ਪਰ ਇਕ-ਅੱਧ ਪਖ ਸਮਝ ਲੈਣਾ ਵੀ ਕਈ ਵਾਰ ਬੜੀ ਵੱਡੀ ਪ੍ਰਾਪਤੀ ਹੁੰਦੀ ਹੈ । ਮੈਂ ਇਥੇ ਇਕ ਦੋ ਪੱਖਾਂ ਬਾਰੇ ਹੀ ਗਲ ਕਰਾਂਗਾ । ਇਨ੍ਹਾਂ ਕਹਾਣੀਆਂ ਵਿਚ ਮਨੁੱਖੀ ਹੋਂਦ ਦੀਆਂ ਮੁੱਢਲੀਆਂ ਜੀਵਨ-ਦਾਤੀ ਲੋੜਾਂ ਨੂੰ ਸਾਡੀ ਸਮਾਜਕ, ਵਿਵਸਥਾ ਦੇ ਪਰਸੰਗ ਵਿਚ ਇਸ ਤਰ੍ਹਾਂ ਬੁਨਿਆ ਗਿਆ ਹੈ ਕਿ ਸਮੁੱਚਾ ਰਾਜਨੀਤਕ-ਆਰਥਿਕ-ਧਾਰਮਕ ਢਾਂਚਾ ਨੰਗਾ ਹੋ ਗਿਆ ਹੈ । ਇਕ ਕਹਾਣੀ 'ਅੱਗ' ਬਾਰੇ ਹੈ ਤਾਂ ਦੋ ਹੋਰ 'ਪਾਣੀ' ਬਾਰੇ, ਇਹ ਮਨੁੱਖੀ ਹੋਂਦ ਲਈ ਜੀਵਨ-ਦਾਤੂ ਵਸਤਾਂ ਹਨ । ਪਰ ਇਨ੍ਹਾਂ ਦੀ ਪ੍ਰਾਪਤੀ ਹੀ ਇਸ ਆਰਥਿਕ-ਰਾਜਨੀਤਕ ਭਾਈਚਾਰੇ ਵਿਚ ਇਕ ਪਖੰਡ ਬਣ ਕੇ ਰਹਿ ਗਈ ਹੈ । ਵਿਰਦੀ ਨੇ ਦੇਵਤਿਆਂ ਵਲੋਂ ਵਰਦਾਨੀ 'ਅੱਗ' ਨੂੰ ਮਨੁੱਖੀ ਭਾਈਚਾਰੇ ਵਿਚ ਲੁੱਟ ਘਸੁੱਟ ਅਤੇ ਕਾਣੀ ਵੰਡ ਦਾ ਸ਼ਿਕਾਰ ਹੋਇਆ ਵਿਖਾਇਆ ਹੈ । 'ਪਾਣੀ' ਅਤੇ 'ਦਰਿਆ' ਕਹਾਣੀਆਂ ਵਿਚ ਪਾਣੀ ਦੀ ਪ੍ਰਾਪਤੀ ਦਾ ਇਹੀ ਤੱਤ ਹੈ । ਇਸ ਪ੍ਰਕਾਰ ਦਾ ਵਿਆਪਕ ਸਚ ਕਿਸੇ ਹੋਰ ਸਮਕਾਲੀ ਕਹਾਣੀਕਾਰ ਦੇ ਹਿੱਸੇ ਨਹੀਂ ਆਇਆ ।

ਇਸ ਸਚ ਲਈ ਵਿਰਦੀ ਨੇ ਫੈਂਟਸੀ ਦੀ ਚਮਤਕਾਰੀ ਸਿਰਜਣਾ ਕੀਤੀ ਹੈ । ਉਸ ਦੀ ਫੈਂਟਸੀ ਇਕ ਵਿਆਪਕ ਤੇ ਡੂੰਘੇ ਸਚ ਤੇ ਸਿਰਜੀ ਹੁੰਦੀ ਹੈ । ਉਹ ਘਟਨਾਵਾਂ ਦੇ ਪਾਸਾਰ ਨੂੰ ਸਚ ਦੀ ਸੰਗਲੀ ਦੇ ਚਰਨ ਵਿਚ ਹੀ ਵਿਚਰਣ ਦੀ ਖੁੱਲ੍ਹ ਦੇਂਦਾ ਹੈ । ਕੋਈ ਘਟਨਾ ਅਯਥਾਰਥ ਹੋ ਕੇ ਵੀ ਯਥਾਰਥ ਵਿਰੋਧੀ ਪ੍ਰਤੀਤ ਨਹੀਂ ਹੁੰਦੀ । ਉਸ ਘਟਨਾ ਦਾ ਸਰੂਪ ਅਵੱਸ਼ ਹੀ ਫੈਂਟਾਸਟਕ ਹੁੰਦਾ ਹੈ—ਪਰ ਉਸ ਦਾ ਆਧਾਰ ਵਿਆਪਕ ਸਚ ਹੁੰਦਾ ਹੈ । ਇਸ ਤਰ੍ਹਾਂ ਵਿਰਦੀ ਉਸ ਸਚ ਨੂੰ ਵਧੇਰੇ ਪ੍ਰਭਾਵਕਾਰੀ ਅਤੇ ਚਮਤਕਾਰੀ ਰੂਪ ਵਿਚ ਸਿਰਜਦਾ ਹੈ । ਫੈਂਟਸੀ ਦੀ ਸਰਲ ਰਚਨਾ ਵੀ ਵਿਰਦੀ ਦੇ ਹਿੱਸੇ ਆਈ ਹੈ । ਇਹ ਵੀ ਉਸ ਦੀ ਲੰਮੀ ਸਾਧਨਾ ਦਾ ਫਲ ਹੈ । ਇਸ ਪਖ ਵਿਚ ਵੀ ਇਹੀ ਪ੍ਰਤੀਤ ਹੁੰਦਾ ਹੈ ਕਿ ਵਿਰਦੀ ਨੂੰ ਜੀਵਨ ਸਚ ਵਾਂਗ ਇਸ ਸਿਰਜਣਾਤਮਕ ਰੂਪ ਦੀ ਪ੍ਰਾਪਤੀ ਵੀ ਸਹਿਜ ਸੁਭਾ ਹੋਈ ਹੈ । ਆਸ ਹੈ ਪਾਠਕ ਮੇਰੀ ਪ੍ਰਾਪਤੀ ਨਾਲ ਆਪਣੇ ਨਿਜੀ-ਅਨੁਭਵ ਨੂੰ ਮੇਲ ਕੇ ਵਿਰਦੀ ਦੀ ਕਹਾਣੀ ਦੇ ਹੋਰ ਚਮਤਕਾਰੀ ਗੁਣਾਂ ਦਾ ਅਹਿਸਾਸ ਕਰ ਸਕਣਗੇ ।

———

ਪੁਸਤਕ-ਚਰਚਾ

# ਤਲਖ਼ ਤੁਰਸ਼ ਸ਼ੀਰੀਂ

—ਪ੍ਰੋ: ਅਵਤਾਰ ਜੌੜਾ

'ਵਾਦ-ਵਿਵਾਦ' ਤੋਂ ਬਾਅਦ 'ਤਲਖ ਤੁਰਸ਼ ਸ਼ੀਰੀਂ' (ਨਿਊ ਏਜ ਬੁੱਕ ਸੈਂਟਰ ਅੰਮ੍ਰਿਤਸਰ—ਮੁੱਲ 15 ਰੁਪਏ, ਪੰਨੇ—147) ਪ੍ਰੀਤਮ ਸਿੰਘ ਦੀ ਪੰਜਾਬੀ ਵਿਚ ਦੂਸਰੀ ਸਮੀਖਿਆ ਪੁਸਤਕ ਹੈ । ਪਿਛਲੇ ਕੁਝ ਅਰਸੇ ਤੋਂ 'ਦਿੱਲੀ ਸਕੂਲ ਆਫ਼ ਕ੍ਰਿਟੇਸਿਜ਼ਮ' ਤੇ ਇਕ-ਦੁਕਾ ਹੋਰਨਾ ਵਿਦਵਾਨਾਂ ਨੇ ਸਮੀਖਿਆ ਅਤੇ ਸਮੀਖਿਆ-ਵਿਧੀ ਬਾਰੇ ਕੁਝ ਚੇਤੰਨ ਯਤਨ ਅਰੰਭੇ ਹਨ, ਜਿਨ੍ਹਾਂ ਵਿਚ ਸਾਹਿਤ-ਸਿਧਾਂਤ-ਚਿੰਤਨ ਤੇ ਵਿਵਹਾਰਿਕ ਸਮੀਖਿਆ ਪ੍ਰਸਤੁਤ ਕੀਤੀ ਗਈ ਹੈ । ਪਰ ਚਰਚਾ-ਅਧੀਨ ਪੁਸਤਕ ਮਹਿਜ਼ ਵਿਵਹਾਰਿਕ ਸਮੀਖਿਆ ਦੀ ਪੇਸ਼ਕਾਰੀ ਤੇ ਇਸ ਬਾਰੇ ਕੁਝ ਸਪਸ਼ਟੀਕਰਨ ਦਾ ਪ੍ਰਗਟਾਓ ਮਾਤਰ ਹੈ । 'ਵਾਦ-ਵਿਵਾਦ' ਵਿਚ ਆਧੁਨਿਕਤਾ/ਪ੍ਰਯੋਗ ਬਾਰੇ ਉਸ ਕੋਲ ਇਕ ਸੰਕਲਪ ਸੀ, ਜਿਸ ਕਰ ਕੇ ਉਸ ਬਾਰੇ ਚਰਚਾ ਹੋਈ, ਪਰ ਇਸ ਵਿਚ ਅਜਿਹਾ ਕੋਈ ਸੰਕਲਪ-ਵਿਸ਼ੇਸ਼ ਨਹੀਂ ਉਭਰਦਾ ।

"ਪੰਜਾਬੀ ਦੇ ਸਥਾਪਤ ਲੇਖਕ ਨਿਰਪੱਖ ਆਲੋਚਨਾ ਬਰਦਾਸ਼ਤ ਕਰਨ ਦਾ ਕਿੰਨਾ ਕੁ ਜੇਰਾ ਰਖਦੇ ਹਨ, ਇਸ ਦਾ ਪ੍ਰਮਾਣ ਇਸ ਪੁਸਤਕ ਵਿਚੋਂ ਭਲੀ-ਭਾਂਤ ਮਿਲ ਜਾਵੇਗਾ", ਭੂਮਿਕਾ ਵਿਚਲੇ ਇਸ ਕਥਨ ਉਤੇ ਉਸ ਦਾ ਹੁੰਗਾਰਾ ਭਰਿਆ ਜਾ ਸਕਦਾ ਹੈ । ਪਰ ਇਹ ਦਾਅਵਾ ਕਿ "ਤਲਖ ਤੁਰਸ਼ ਸ਼ੀਰੀਂ, ਨਿਰਪੱਖ ਆਲੋਚਨਾ ਪ੍ਰਸਤੁਤ ਕਰਨ ਦਾ ਇਕ ਤਜਰਬਾ ਹੈ", ਮਹਿਜ਼ ਦਾਅਵਾ ਹੀ ਹੈ । ਪ੍ਰੀਤਮ ਸਿੰਘ ਸਮੀਖਿਆ-ਪ੍ਰਕ੍ਰਿਆ, ਵਕਤ, ਪੂਰਵ-ਸਮੀਖਿਆ-ਚਿਹਨਾਂ ਤੋਂ ਸੁਤੰਤਰਤਾ ਸਹਿਤ ਨਹੀਂ ਵਿਚਰ ਸਕਿਆ । ਪ੍ਰਤਿਕ੍ਰਮ ਵਜੋਂ

ਸਮੀਖਿਅਕ-ਸਮੀਖਿਆ-ਵਿਧੀ-ਮੈਂ' ਅਤੇ ਸਾਹਿਤਕਾਰ-ਸਿਰਜਣਾਤਮਕ-ਵਿਧੀ-ਮੈਂ' ਵਿਚ ਤਨਾਓ ਵਿਦਮਾਨ ਹੈ ਤੇ ਜਿਥੇ ਕਿਤੇ ਉਸ ਨੇ ਕਈ ਨਿਰਣੇ ਜਾਂ ਫ਼ਤਵਾ ਦੇਣ ਦਾ ਹੀਆ ਕੀਤੈ, ਉਥੇ ਇਹ ਤਨਾਓ ਸਪਸ਼ਟ ਉਭਰਿਆ ਹੈ। ਮਨ ਵਿਚ ਸੋਚ ਜਾਂ ਧਾਰ ਲੈਣ ਨਾਲ ਹੀ ਨਿਰਪੱਖਤਾ ਉਦੈ ਨਹੀਂ ਹੁੰਦੀ ਤੇ ਖ਼ਾਸ ਤੌਰ ਤੇ ਤਦ ਤੱਕ ਜਦ ਤੱਕ ਕੋਈ ਸਿਧਾਂਤ-ਸੰਕਲਪ ਸਨਮੁੱਖ ਨਾ ਹੋਵੇ। ਹਰਿਭਜਨ, ਅਮਰਜੀਤ ਗਰੇਵਾਲ ਜਾਂ ਪੂੰਨੀ ਵਾਂਗ ਉਹ ਚਰਚਾ-ਅਧੀਨ ਸਾਹਿਤਕ ਕ੍ਰਿਤਾਂ ਦਾ 'ਕਲੋਜ਼ ਅਨੈਲੇਸਿਜ਼' ਨਹੀਂ ਕਰ ਸਕਿਆ।

ਇਸ ਪੁਸਤਕ ਵਿਚ ਉਸ ਨੇ ਅੰਮ੍ਰਿਤਾ ਦੀ 'ਕਾਗਜ਼ ਤੇ ਕੈਨਵੱਸ', 'ਕਾਲਾ ਗੁਲਾਬ', ਗਾਰਗੀ ਦੀ 'ਧੂਣੀ ਦੀ ਅੱਗ', 'ਗਗਨ ਮੈ ਥਾਲ', 'ਕੌਡੀਆਂ ਵਾਲਾ ਸੱਪ', ਸ਼ਿਵ ਕੁਮਾਰ ਦੀ 'ਮੈਂ ਤੇ ਮੈਂ', ਦਲੀਪ ਕੌਰ ਟਿਵਾਣਾ ਦੀ 'ਵਾਟ ਹਮਾਰੀ', 'ਤੀਲੀ ਦਾ ਨਿਸ਼ਾਨ', ਸੁਰਜੀਤ ਸੇਠੀ ਦੀ 'ਮਰਦ ਮਰਦ ਨਹੀਂ ਤੀਵੀਂ ਤੀਵੀਂ ਨਹੀਂ', ਮੀਸ਼ਾ ਦੀ 'ਵਿਸ਼ਵਾਸ਼ ਦੀ ਗੁੰਝਲ', ਸੁਰਿੰਦਰ ਗਿਲ ਦੀ 'ਸਫ਼ਰ ਤੇ ਸੂਰਜ' ਸਾਹਿਤਕ ਕ੍ਰਿਤਾਂ ਦਾ ਕਥਿਤ ਨਿਰਪੱਖ ਮੁਲਾਂਕਣ, ਡਾ: ਇਕਬਾਲ ਦਾ ਔਰਤ ਬਾਰੇ ਸੰਕਲਪ ਉਤੇ ਨਿਬੰਧ ਤੇ ਇਸ ਤੋਂ ਇਲਾਵਾ ਤਿੰਨ ਖ਼ਤ ਹਨ—'ਇਕ ਖ਼ਤ ਬਨਾਮ ਇਮਰੋਜ਼', 'ਇਕ ਖ਼ਤ' ਤੇ 'ਖ਼ਤ ਇਕ ਸਰਕਾਰੀ ਅਦੀਬ ਦੇ ਨਾਂ'। ਇਹ ਖ਼ਤ ਰਚਨਾ ਮੁਲਾਂਕਣ ਨਾਲੋਂ ਜ਼ਿਆਦਾ ਅਹਿਮੀਅਤ ਵਾਲੇ ਤੇ ਧਿਆਨ ਕੇਂਦਰਿਤ ਕਰਨ ਵਾਲੇ ਹਨ। ਇਨ੍ਹਾਂ ਵਿਚ ਜਿਥੇ ਉਸ ਨੇ ਆਪਣਿਆਂ ਫ਼ਤਵਿਆਂ ਦਾ ਸਪਸ਼ਟੀਕਰਨ ਦਿਤੈ, ਉਥੇ ਨਾਲ ਲੇਖਕ-ਵਿਅਕਤਿੱਤਵ-ਸਚ ਨੂੰ ਨੰਗਿਆਂ ਕਰਦਿਆਂ, ਕਈ ਵਾਰ ਖ਼ੁਦ ਵੀ ਉਸੇ ਸੰਕਟ (ਪੰਜਾਬੀ ਦੇ ਸਥਾਪਤ ਲੇਖਕ ਨਿਰਪੱਖ ਆਲੋਚਨਾ ਬਰਦਾਸ਼ਤ ਕਰਨ ਦਾ ਕਿੰਨਾ ਕੁ ਜੇਰਾ ਰਖਦੇ ਹਨ ?) ਵਿਚ ਗ੍ਰਸਤ ਭਾਸਦੈ। 'ਇਕ ਖ਼ਤ ਬਨਾਮ ਇਮਰੋਜ਼' ਦੇ ਅੰਤ ਤੇ ਕਰਤਾਰ ਸਿੰਘ ਦੁੱਗਲ ਨੂੰ ਕੋਡ ਕਰ ਕੇ (ਕੀ ਇਹ ਨਿਰਪੱਖਤਾ ਹੈ ?) ਜੋ ਉਹ ਕਹਿਣਾ ਚਾਹੁੰਦਾ ਹੈ, ਉਹ ਨਿਰਪੱਖਤਾ ਜਾਂ ਆਲੋਚਨਾ ਬਰਦਾਸ਼ਤ ਕਰਨਾ ਜਾਂ ਆਲੋਚਨਾ-ਵਿਧੀ ਹੈ ? ਕ੍ਰਿਸ਼ਨਜੀਤ ਤੇ ਟਿੱਪਣੀ ਨਿਰਪੱਖ ਰਾਏ ਤਾਂ ਨਹੀਂ, ਆਪਣੀ ਸੋਚ, ਆਪਣਾ ਵਿਚਾਰ/ਦ੍ਰਿਸ਼ਟੀਕੋਣ ਹੋ ਸਕਦੈ !—ਜੋ ਵੀ ਹੈ, ਇਹ ਤਿੰਨ ਖ਼ਤ ਖ਼ੂਬਸੂਰਤ ਹਨ—ਖ਼ੂਬਸੂਰਤ ਵਿਅੰਗ ! (ਜੇ ਅਜਿਹੇ ਖ਼ਤਾਂ ਦਾ ਇਹ ਸੰਕਲਨ ਹੁੰਦਾ ਤਾਂ ਪੰਜਾਬੀ-ਸਾਹਿਤ ਵਿਚ ਅਲੋਕਾਰੀ ਨਿਵੇਕਲੀ ਕ੍ਰਿਤ ਹੋ ਨਿਬੜਣੀ ਸੀ)।

'ਕਾਗਜ਼ ਤੇ ਕੈਨਵੱਸ' ਵਿਚ 'ਅੰਮ੍ਰਿਤਾ ਦੀ ਕਵਿਤਾ ਦੇ ਨਵੇਂ ਰੁਝਾਣ ਸਮਝਣ ਲਈ ਇਸ਼ਕ ਦੇ ਸੰਕਲਪ ਤੇ ਜੋ ਵਿਸਤਰਿਤ ਵਿਚਾਰ' ਕਰਨ ਦੀ ਗਲ ਕਰਦੈ, ਉਹ ਮਹਿਜ਼ ਸਤਹੀ ਹੀ ਹੈ। ਉਂਞ ਵੀ ਇਸ਼ਕ-ਵਿਵੇਚਨ ਰਚਨਾ ਵਿਰਲੇ ਭਾਵਾਂ ਨੂੰ ਸਨਮੁੱਖ ਰਖ ਕੇ ਕੀਤਾ ਹੈ—ਸਮੁੱਚੇ ਤੱਥਾਂ ਨੂੰ ਨਹੀਂ। ਇਸ ਪ੍ਰਤੀ ਸਾਡੇ ਦ੍ਰਿਸ਼ਟੀਕੋਣਾਂ ਵਿਚ ਇਕ ਅੰਤਰ ਹਮੇਸ਼ਾਂ ਵਿਦਮਾਨ ਰਹੇਗਾ। ਉਸ ਦਾ ਇਹ ਵਿਸ਼ਲੇਸ਼ਣ 'ਕਾਮ ਵਾਸ਼ਨਾ Sublimate ਹੋ ਕੇ ਇਸ਼ਕ ਵਿਚ ਬਦਲ ਜਾਂਦੀ ਹੈ', ਪੂਰਨ ਨਹੀਂ। ਇਹ ਇਸ਼ਕ ਇਥੇ ਆਪਣੇ ਅਰਥਾਂ ਵਿਚ ਵੀ ਪੂਰਨ ਨਹੀਂ—ਅਪੂਰਨ ਹੈ।

1977 ਵਿਚ ਪ੍ਰਕਾਸ਼ਿਤ ਹੁੰਦੀ ਪੁਸਤਕ ਵਿਚ 'ਕਾਲਾ ਗੁਲਾਬ' ਦੀ ਥਾਂ 'ਰਸੀਦੀ-ਟਿਕਟ' ਵਿਚਾਰ ਅਧੀਨ ਹੁੰਦੀ ਤਾਂ ਗਲ ਜ਼ਿਆਦਾ ਸਾਰਥਕ ਤੇ ਮੁਲਵਾਨ ਹੋਣੀ ਸੀ। ਜਾਂ ਇਨ੍ਹਾਂ ਦੋਨਾਂ ਦਾ ਤੁਲਨਾਤਮਿਕ ਵਿਸ਼ਲੇਸ਼ਣ ਹੁੰਦਾ ਤਾਂ ਜੋ ਉਹ ਇਸ ਕਥਨ "ਕਾਲਾ ਗੁਲਾਬ' ਇਕ ਬੁਜ਼ਦਿਲ ਆਤਮਾ ਦੀ ਆਵਾਜ਼ ਹੈ"—ਬਾਰੇ ਪੁਨਰ ਵਿਚਾਰ ਕਰ ਸਕਦਾ। ਉਂਞ ਵੀ ਇਸ ਪੁਸਤਕ ਵਿਚ ਚਰਚਾ ਅਧੀਨ ਪੁਸਤਕਾਂ ਅੱਜ ਤੋਂ ਕਈ ਸਾਲ ਪਹਿਲਾਂ ਪ੍ਰਕਾਸ਼ਤ ਹੋਈਆਂ ਪੁਸਤਕਾਂ ਹਨ। ਜਦ ਕਿ ਇਨ੍ਹਾਂ ਉਪਰੰਤ ਬਹੁਤ ਧਿਆਨ-ਆਕਰਸ਼ਤ ਪੁਸਤਕਾਂ ਆਈਆਂ, ਜੋ ਨਿਰਪੱਖ ਸਮੀਖਿਆ ਦੀ ਅਜੇ ਤੱਕ ਮੰਗ ਕਰ ਰਹੀਆਂ ਹਨ, ਇਨ੍ਹਾਂ ਬਾਰੇ ਗਲ ਹੁੰਦੀ ਤਾਂ ਜ਼ਿਆਦਾ ਸਾਰਥਕਤਾ ਵਾਲੀ ਹੁੰਦੀ। ਇਹ ਸਾਹਿਤਕਾਰਾਂ ਦੇ ਅੱਜ ਦੀ ਨਹੀਂ ਬੀਤ ਚੁੱਕੇ ਕੱਲ੍ਹ ਦੀ ਗਲ ਹੈ, ਜਿਵੇਂ ਮੀਸ਼ਾ ਦੀ ਕਵਿਤਾ ਤੇ ਸੁਰਿੰਦਰ ਦੀ ਕਵਿਤਾ ਵਾਲੀ। ਮੀਸ਼ਾ ਪਹਿਲਾਂ ਨਾਲੋਂ ਅੱਗੇ ਤੁਰ ਗਿਐ ਤੇ ਸੁਰਿੰਦਰ ਦਾ ਸੁਰ ਮੱਧਮ ਹੋ ਗਿਐ।

ਸ਼ਿਵ ਦੀ 'ਮੈਂ ਤੇ ਮੈਂ' ਬਾਰੇ ਉਸ ਦੇ ਵਿਚਾਰ ਨਾਲ ਬਹੁਤ ਥਾਈਂ ਸਹਿਮਤ ਹੁੰਦਿਆਂ ਵੀ ਅਸਹਿਮਤੀ ਰਹਿੰਦੀ ਹੈ। ਜਿਵੇਂ 'ਆਧੁਨਿਕ ਵਿਸ਼ੇ ਤੇ ਕਿਸਮਤ ਅਜ਼ਮਾਈ ਕਰਨ ਲਗਿਆਂ Sensibility gap ਨੇ ਉਸ ਨੂੰ ਕਿਸੇ ਥਾਂ ਜੋਗਾ ਨਹੀਂ ਛੱਡਿਆ।' ਸ਼ਿਵ ਵਿਚ Sensibility ਤਾਂ ਹੈ, ਪਰ ਉਸ ਅਭੀਵਿਅੰਜਨਾਂ ਲਈ ਜਿਸ ਵਿਧੀ, ਭਾਸ਼ਾ, ਵਿਹਨ ਨੂੰ ਅਪਣਾਇਐ ਉਸ ਸਦਕਾ ਉਹ ਅਸਫ਼ਲ ਰਿਹੈ। ਕਿੰਤੂ ਦੀ ਸੰਭਾਵਨਾ ਇਸ ਕਥਨ ਤੇ ਵੀ ਹੈ। ਸ਼ਿਵ ਕੁਮਾਰ ਦੇ ਸੰਕਲਪ ਵਿਚ ਆਧੁਨਿਕਤਾ, ਅਸ਼ਲੀਲਤਾ ਦਾ ਦੂਜਾ ਨਾਂ ਹੈ।'

'ਤੀਲੀ ਦੇ ਨਿਸ਼ਾਨ' ਵਿਚ ਉਸ ਨੇ ਨਾਵਲ ਤੇ ਕਹਾਣੀ ਵਿਚਲੇ ਅੰਤਰ ਤੇ ਇਸ ਨੂੰ ਪਰਖਿਆ ਹੈ—ਤੇ ਸਚਮੁੱਚ ਇਸ ਬਾਰੇ ਗੱਲ ਛੇੜਣ ਵਾਲਾ ਉਹ ਪ੍ਰਥਮ ਸਮੀਖਿਅਕ ਹੈ। ਗਾਰਗੀ ਦੀ 'ਧੂਣੀ ਦੀ ਅੱਗ', 'ਗਗਨ ਮੈ ਥਾਲ' ਵਿਚ ਉਸ ਦੀ ਕਲਾ, ਸੋਚਣੀ, ਉਸ ਦੇ ਵਿਅਕਤਿੱਤਵ ਤੇ ਸਾਹਿਤ-ਸੰਕਲਪ ਨੂੰ ਜਿਸ ਨਿਸ਼ੰਗਤਾ, ਨਿੱਡਰਤਾ ਨਾਲ ਉਸ ਨੇ ਅਭਿਵਿਅਕਤ ਕੀਤੈ, ਉਹ ਪ੍ਰਸ਼ੰਸਾ ਯੋਗ ਹੈ। 'ਅੰਤਿਕਾ' ਵਿਚ ਇਸ ਪੁਸਤਕ ਦੇ ਹੋਰ ਕੁਝ ਕੀਮਤੀ ਪੰਨੇ ਹਨ। ਪੰਜਾਬੀ ਵਿਚ ਇਸ ਵਿਸ਼ੇ ਤੇ ਪਹਿਲੀ ਵਾਰ ਉਸ ਨੇ ਟਾਤ ਕੀਤੀ ਹੈ ਤੇ ਸਚਮੁੱਚ ਹੀ ਨਿਰਪੱਖਤਾ ਦੀ ਮਿਸਾਲ ਹੈ।

ਪ੍ਰੀਤਮ ਸਿੰਘ ਤੁਲਨਾਤਮਿਕ-ਵਿਧੀ ਜਾਂ ਵਿਸ਼ਲੇਸ਼ਣ ਦੀ ਥਾਂ ਰਚਨਾ ਵਿਚਲੇ ਵਿਦਮਾਨ ਤੱਥਾਂ ਦਾ ਵਿਸ਼ਲੇਸ਼ਣ ਸਮੁੱਚਤਾ ਦੇ ਸੰਦਰਭ ਵਿਚ ਨਹੀਂ ਆਂਸ਼ਿਕਤਾ ਵਿਚ ਕਰਦਾ ਹੈ। ਕਈ ਥਾਂ ਉਹ ਲੇਖਕਾਂ ਦੇ ਵਿਅਕਤਿੱਤਵ ਪ੍ਰਤੀ ਘ੍ਰਿਣਾ ਭਰੀ ਪ੍ਰਵਿਰਤੀ ਦਾ ਪ੍ਰਗਟਾਓ ਹੈ—ਜੋ ਨਿਰਪੱਖਤਾ ਤਾਂ ਕੀ ਉਸ ਦੀ ਸਮਾਨੰਤਰ ਵੀ ਨਹੀਂ ਹੋ ਸਕਦੀ। ਪ੍ਰਤਿਕ੍ਰਮ ਵਜੋਂ ਕਈ ਥਾਂ ਸ਼ਬਦ, ਵਾਕ-ਅੰਸ਼ ਸਮੀਖਿਆ-ਭਾਸ਼ਾ ਦੀ ਸਤਹ ਤੋਂ ਨੀਵੇਂ ਹੋ ਕੇ ਤੁਰਦੇ, ਉਸ ਦੀ ਸ਼ੈਲੀ-ਸਮਰੱਥਾ/ਸਮੀਖਿਆ ਸਮਰੱਥਾ ਨੂੰ ਧੁੰਦਲਾਉਂਦੇ ਹਨ। 'ਤਲਖ਼ ਤੁਰਸ਼ ਸ਼ੀਰੀਂ' ਵਿਚ ਉਸ ਨਿਰਪੱਖ ਆਲੋਚਨਾ ਪ੍ਰਸਤੁਤ ਕਰਨ ਦਾ ਜੋ ਤਜਰਬਾ ਕੀਤੈ, ਉਹ ਅਪੂਰਨ ਹੈ—ਪੂਰਨ ਨਹੀਂ।

———

ਪੁਸਤਕ ਚਰਚਾ :

# ਲੰਮੀ ਸੜਕ ਲਾਹੌਰ ਦੀ

—ਪ੍ਰੋ: ਤਰਸੇਮ ਲਾਲ ਸਾਗਰ

ਲੇਖਕ : ਤਰਸੇਮ ਸਿੰਘ ਨੀਲਗਿਰੀ
ਪ੍ਰਕਾਸ਼ਕ : ਦੀਪਕ ਪਬਲਿਸ਼ਰਜ਼, ਜਲੰਧਰ
ਕੀਮਤ : ਪੰਜ ਰੁਪਏ

ਤਰਸੇਮ ਸਿੰਘ ਨੀਲਗਿਰੀ ਨੇ ਆਪਣੇ ਤਾਜ਼ਾ ਨਾਟਕ ਵਿਚ ਇਕ ਬੁਨਿਆਦੀ ਸਵਾਲ 'ਆਮ ਆਦਮੀ ਲਈ ਇਨਸਾਫ਼' ਲੈ ਕੇ 'ਕੁਝ ਸਮਸਿਆਵਾਂ' ਅਤੇ 'ਬੇਬਸ ਰੋਹ' ਦਾ ਅੰਕਣ ਕੀਤਾ ਹੈ। ਨੂਰਮਹਿਲ ਦਾ ਹਾਕਮ, ਜਹਾਨ ਖ਼ਾਂ ਆਪਣੀ ਪਰਜਾ ਚੋਂ ਹੀ ਕਰਮ ਨਾਥ ਦੀ ਧੀ ਸਵਿਤਰੀ ਨੂੰ ਜ਼ਬਰਦਸਤੀ ਚੁਕਵਾ ਲਿਆਉਂਦਾ ਹੈ, ਇੱਜ਼ਤ ਨਾਲ ਖੇਡਦਾ ਹੈ, ਪਿਆਰ ਦਾ ਢੌਂਗ ਰਚਾਉਂਦਾ ਹੈ। ਕਰਮ ਨਾਥ ਇਨਸਾਫ਼ ਲਈ ਆਉਂਦਾ ਹੈ, ਟੁੱਕੜਬੋਚ ਉਲਟਾ ਸਮਝਾਉਣ ਦੀ ਕੋਸ਼ਿਸ਼ ਕਰਦੇ ਹਨ ਕਿ ਹਾਕਮ ਦੇ ਹੰਢਾਉਣ ਨਾਲ ਚੀਜ਼ ਨੂੰ ਭਾਗ ਲਗਦੇ ਹਨ, ਦਾਗ਼ ਨਹੀਂ। ਹਰ ਸਮੇਂ ਵਿਚ ਇਹੋ ਜਿਹੇ ਹਾਕਮ ਤੇ ਟੁੱਕੜਬੋਚ ਰਹੇ ਹਨ—ਸਮਾਜ ਉਪਰ ਕਲੰਕ।

ਕਰਮ ਨਾਥ ਕੋਈ ਚਾਰਾ ਨਾ ਵੇਖ ਕੇ, ਲਾਹੌਰ ਸੂਬੇ ਪਾਸ ਫਰਿਆਦ ਲਈ ਜਾਂਦਾ ਹੈ, ਸਵਿਤਰੀ ਵੀ ਨਾਲ ਭੇਜੀ ਜਾਂਦੀ ਹੈ। ਪਿਛੇ ਪਿਛੇ ਹਾਕਮ ਦੇ ਸਿਪਾਹੀ—ਰਾਮੂ, ਅਕਬਰ ਅਫਜ਼ਲ। ਅਕਬਰ ਤੋਂ ਬਿਨਾਂ, ਦੋਨੋਂ ਹੀ ਮਨੁੱਖੀ ਹਮਦਰਦੀ ਰਖਦੇ ਹਨ। ਪਹਿਲੇ ਪੜਾ ਤੇ ਪਤਾ ਲਗਦਾ ਹੈ ਨੌਕਰਾਂ ਪਾਸ ਜ਼ਹਿਰ ਵੀ ਹੈ, ਗੁਪਤ ਯੋਜਨਾ ਲਈ ਅਤੇ ਉਨ੍ਹਾਂ ਦੇ ਪਰਿਵਾਰ ਵੀ ਹਾਕਮ ਦੇ ਬੰਦੀ ਬਣਾਏ ਹੋਏ ਹਨ। ਇਕ ਹੋਰ ਪੜਾ ਤੇ ਜਹਾਨ ਖਾਂ ਦੇ ਸਿਪਾਹੀ ਜੋ ਉਸ ਦੇ ਨਾਲ ਆ ਪਹੁੰਚੇ ਹਨ ਕਾਫ਼ਲਾਂ ਲੈ ਕੇ, ਕਰਮ ਨਾਥ ਨੂੰ ਦਰਖਤ ਨਾਲ ਬੰਨ੍ਹ ਲੈਂਦੇ ਹਨ, ਜਹਾਨ ਖ਼ਾਂ ਫਿਰ ਤਖ਼ਤ ਦੇ ਬਿਠਾਉਣ ਦੇ ਢੌਂਗ ਹੇਠ ਰਾਤ ਭਰ ਸਾਵਿਤਰੀ ਦੇ ਸਰੀਰ ਨਾਲ ਖੇਡਦਾ ਰਹਿੰਦਾ ਹੈ। ਟੁੱਕੜ ਬੋਚ ਮਖਣ ਖਾਂ, ਕਰਮ ਨਾਥ ਨੂੰ ਸਮਝਾਉਂਦਾ ਹੈ ਕਿ ਹਾਕਮ ਰਹਿਮ ਦਿਲ ਹੈ, ਸਵਿਤਰੀ ਨੂੰ ਤਖ਼ਤ ਤੇ ਬਿਠਾਉਣਾ ਚਾਹੁੰਦਾ ਹੈ, ਨਹੀਂ ਤਾਂ ਮਗਰ ਨਾ ਆਉਂਦਾ—ਦਰਅਸਲ ਲਾਹੌਰ ਜਾਣ ਤੋਂ ਰੋਕਣ ਦਾ ਮਤਲਬ ਹੈ। ਹਾਕਮ ਕੁਝ ਡਰਦਾ ਵੀ ਹੈ।

ਅਗਲੇ ਪੜਾ ਤੇ ਸਵਿਤਰੀ ਪੀਰ ਦੀ ਦਰਗਾਹ ਤੇ ਦੁਆ ਕਰਦੀ ਹੈ, ਸਾਰਿਆਂ ਨੂੰ ਖਾਬ ਬਣਾ ਕੇ ਖੁਆਂਦੀ ਹੈ। ਅਫ਼ਜ਼ਲ ਪੂਰਾ ਸਤਿਕਾਰ ਕਰਦਾ ਹੈ ਤੇ ਰਾਮੂ ਪ੍ਰੇਮ ਪਰਗਟ ਕਰਦਾ, ਉਸ ਲਈ ਜਾਨ ਕੁਰਬਾਨ ਕਰਨ ਦਾ ਵਚਨ ਦਿੰਦਾ ਹੈ। ਪੀੜਤ ਵਿਅਕਤੀਆਂ ਨਾਲ ਰਹਿ ਕੇ ਆਮ ਆਦਮੀ ਉਸ ਦੀ ਪੀੜਾ ਨੂੰ ਸਮਝਦਾ ਹੈ। ਪਰ ਸਵਿਤਰੀ ਮਿੱਟੀ ਦੀ ਮੂਰਤ ਵਾਂਗ ਖ਼ੁਸ਼ਬੂ ਰਹਿਤ ਹੋ ਜਾਂਦੀ ਹੈ। ਲਾਹੌਰ ਅਦਾਲਤ ਵਿਚ ਮੁਕੱਦਮਾ ਪੇਸ਼ ਹੁੰਦਾ ਹੈ। ਇਕ ਹੋਰ ਕੁੱਕੜ ਬਾਜ਼ ਤੇ ਬਟੇਰ ਬਾਜ਼ ਦਾ ਮੁਕੱਦਮਾ ਪੇਸ਼ ਕਰ ਕੇ ਨਾਟਕਕਾਰ ਨੇ ਦਸਣ ਦੀ ਕੋਸ਼ਿਸ਼ ਕੀਤੀ ਹੈ ਕਿ ਸੂਬਾ ਕਿਵੇਂ 'ਨਿਆਂ-ਮੂਰਤੀ' ਅਖਵਾਉਂਦਾ ਹੈ, ਜੈ ਜੈ ਕਾਰ ਹੁੰਦੀ ਹੈ ਪਰ ਜਹਾਨ ਖਾਂ ਦੇ ਮਾਮਲੇ ਵਿਚ ਸੁਣਵਾਈ ਵੇਲੇ ਉਸ ਦਾ ਪੱਤਰ ਹੀ 'ਧਿਰ' ਪੇਸ਼ ਕਰਦਾ ਹੈ। ਇਨਸਾਫ ਲਈ ਵਿਸ਼ਵਾਸ਼ ਦਆਇਆ ਜਾਂਦਾ ਹੈ......ਪਰ ਹੁੰਦਾ ਇਹ ਹੈ ਕਿ ਸੂਬਾ ਸਵਿਤਰੀ ਵੱਲ ਵੇਖ ਕੇ (ਹਸਰਤ ਭਰੀ ਨਿਗਾਹ ਨਾਲ) ਐਲਾਨ ਕਰਦਾ ਹੈ— ਸਵਿਤਰੀ ਬੇਗਮਾਂ ਦੀ ਸੇਵਾ 'ਚ ਰਹੇਗੀ। ਜਹਾਨ ਖਾਂ ਕਰਮ ਨਾਥ ਨੂੰ 500 ਸ਼ਾਹੀ ਮੋਹਰਾਂ ਹਰਜਾਨਾ ਦਏਗਾ। ਗੁੱਪਤ (ਪੱਤਰ ਵਿਚਲੇ) ਸੰਕੇਤ ਹਾਵੀ ਹੋ ਗਏ। ਸਿੰਧ ਫਤਿਹ ਕਰਨ ਲਈ ਭਾਰੀ ਫੌਜ ਭੇਜ ਰਿਹਾ ਸੀ ਹਾਕਮ।

ਵਾਪਸੀ ਤੇ ਨੂਰਮਹਲ ਨੇੜੇ ਹਾਰਿਆ ਹੋਇਆ (ਜਿਤ ਦੀ ਆਸ ਰਖਦਾ ਹੋਇਆ) ਅਫਜ਼ਲ ਕੋਲੋਂ ਜ਼ਹਿਰ ਲੈ ਕੇ ਪੀ ਲੈਂਦਾ ਹੈ। ਹਾਕਮ, ਸਿਪਾਹੀ ਆਉਂਦੇ ਹਨ, ਰਾਮੂ ਬਾਗੀ ਹੋ ਜਾਂਦਾ ਹੈ, ਸਿਰ ਨਹੀਂ ਝੁਕਾਉਂਦਾ ਤੇ ਅਫਜ਼ਲ ਵੀ। ਰਾਮੂ ਟਿਕਾਣੇ ਲਾ ਦਿਤਾ, ਅਫਜ਼ਲ ਜ਼ਿੰਦਾ ਫੜਿਆ ਗਿਆ। ਉਸ ਨੂੰ ਉਸ ਦੀਆਂ ਅੱਖਾਂ 'ਚ ਤੁੱਤੇ ਫੇਰ ਕੇ 'ਸਬਕ' ਸਿਖਾਉਣਾ ਹੈ। ਰਾਮੂ, ਕਰਮ ਨਾਥ ਦੀ ਲਾਸ਼ਾਂ ਇਕ ਪਾਸੇ— ਸ਼ਾਹੀ ਐਲਾਨ ਨਾਮਾ ਇਕ ਪਾਸੇ ਹੈ—ਐਲਾਨ ਨਾਮੇ ਦੀ ਕੀ ਕੀਮਤ ਹੈ?

ਨਾਟਕਾਰ ਨੇ ਨਾਟਕ ਨੂੰ ਸੱਤ ਅੰਕਾਂ ਵਿਚ ਪੇਸ਼ ਕੀਤਾ ਹੈ, ਜਿਸ ਵਿਚ ਕਾਰਜ ਸ਼ੀਲਤਾ ਬਣਾਈ ਰਖਣ ਲਈ ਸ਼ਿਕਾਰ ਕਰ ਕੇ ਲਿਆਂਦੀ ਹਿਰਨੀ ਦਾ ਦ੍ਰਿਸ਼, ਜੰਗਲ ਵਿਚ ਖੂਹੀ ਦੇ ਆਲੇ-ਦੁਆਲੇ ਡੇਰੇ ਲੁਆਉਣੇ, ਪੀਰ ਦੇ ਮਕਬਰੇ ਤੇ ਦੁਆ ਕਰਨਾ, ਖੂਹ 'ਚ ਛਾਲ ਮਾਰਨ ਦੀ ਚੇਸ਼ਟਾ, ਨੌਕਰਾਂ ਦੀਆਂ ਪੋਟਲੀਆਂ ਦੇ ਨਿਕ ਸੁਕ ਗਿਣਾ ਕੇ, ਅਦਾਲਤ ਦਾ ਦ੍ਰਿਸ਼ ਵਿਸ਼ੇਸ਼ ਕਰਕੇ, ਅਤੇ ਅੰਤਮ ਦ੍ਰਿਸ਼ ਵਿਚ ਬਗਾਵਤ ਕਰਵਾ ਕੇ, ਆਪਣੀ ਨਾਟਕਾਂ ਪ੍ਰਤੀ ਡੂੰਘੀ ਸੂਝ ਦਾ ਪ੍ਰਗਟਾਵਾ ਕੀਤਾ ਹੈ।

- ਨਾਟਕ ਦਾ ਮੰਤਵ ਪਾਤਰ ਚਿਤਰਨ ਨਹੀਂ, ਬਲਕਿ ਉਨ੍ਹਾਂ ਦੀ ਮਾਨਸਿਕ ਪੀੜਾਂ ਦਾ ਪ੍ਰਗਟਾਵਾ ਕਰ ਕੇ ਯੁਗੋਂ ਯੁਗ ਹੋ ਰਹੀ ਬੇਇਨਸਾਫੀ ਦਾ ਚਿਤਰਣ ਕਰਨਾ ਹੈ। ਇਹ ਨਾਟਕ ਭਾਵ ਔਰੰਗਜ਼ੇਬ ਤੋਂ ਬਾਅਦ ਤੇ ਬੰਦਾ ਬਹਾਦਰ ਦੀ ਚੜ੍ਹਤ ਤੋਂ ਪਹਿਲਾਂ ਦੇ ਸਮੇਂ ਦਾ ਹੈ। ਪਾਤਰ ਤੇ ਵਿਸ਼ਾ ਇਤਿਹਾਸਕ ਨਹੀਂ, ਤਾਂ 'ਇਤਿਹਾਸਕ ਸਚਾਈਆਂ' ਤੋਂ ਦੂਰ ਨਹੀਂ ਹੈ। ਹਰ ਉਸ ਯੁਗ ਦਾ ਪ੍ਰਤੀਨਿਧ ਨਾਟਕ ਹੈ, ਜਿਥੇ ਹਾਕਮਾਂ ਦੀ ਮਿਲੀ ਭੁਗਤ ਸਦਕਾ 'ਆਮ ਆਦਮੀ' ਆਜ਼ਾਦ ਜੀਵਨ ਜੀਣ ਲਈ ਅਤੇ ਇਨਸਾਫ਼ ਲਈ ਤੜਫਦਾ, ਬੇਬਸੀ ਵਿਚ ਰੋਹ ਪ੍ਰਗਟਾਉਂਦਾ, 'ਬੇਬਸ-ਸਬਰ' ਨੂੰ ਭੋਗਦਾ ਹੈ। ਉਸ ਲਈ (ਇਨਸਾਫ) ਲਾਹੌਰ ਦੀ ਸੜਕ—ਲੰਮੀ ਹੀ ਨਹੀਂ, ਉਥੇਂ ਦੇ ਬੁਰਜ ਉਚੇ ਵੀ ਬੜੇ ਹਨ।

ਜਹਾਨ ਖਾਂ, ਸੂਬਾ ਲਾਹੌਰ, ਕਾਜ਼ੀ ਆਦਿ ਵਰਗ ਪਾਤਰ ਸਾਮੰਤਵਾਦੀ ਰੁਚੀਆਂ ਦੇ ਲਖਾਇਕ ਹਨ। ਕਰਮ ਨਾਥ ਰਾਮੂ, ਅਫ਼ਜ਼ਲ ਆਮ ਆਦਮੀ ਨੂੰ ਪੇਸ਼ ਕਰਦੇ ਹਨ। ਮਖਣ ਖਾਂ, ਅਕਬਰ ਟੱਕੜਬੇਚ—ਜੋ ਹਰ ਅਤਿਆਚਾਰ ਨੂੰ 'ਕ੍ਰਿਪਾ' ਦਾ ਰੂਪ ਤੱਕ ਦੇ ਦੇਂਦੇ ਹਨ, ਨਿਘਰੇ ਹੋਏ ਪਾਤਰ ਹਨ। ਸਵਿਤਰੀ—ਇਨਸਾਫ, ਸਭਿਆਚਾਰ ਤੇ ਉੱਨਤੀ ਲਈ ਇਕ ਚੁਨੌਤੀ ਹੈ—ਇਕ ਪ੍ਰਸ਼ਨ ਚਿੰਨ੍ਹ ਦੀ ਤਰ੍ਹਾਂ ਯੁਗੋਂ ਯੁਗ ਹੋਏ ਵਿਕਾਸ ਅੱਗੇ ਇਕ ਸਦੀਵੀ ਪ੍ਰਸ਼ਨ ਪਾਉਂਦੀ—ਆਮ ਆਦਮੀ ਨੂੰ ਇੱਜ਼ਤ ਨਾਲ ਜੀਉਣਾ ਕਦੋਂ ਮਿਲੇਗਾ?

ਛੋਟੇ ਛੋਟੇ ਵਾਕ, ਸਿਪਾਹੀਆਂ ਦੇ ਆਪਸੀ ਪ੍ਰਸ਼ਨ ਉੱਤਰ ਨਾਟਕ ਦੀ ਜਾਨ ਹਨ। ਨਾਟਕ ਵਿਚ ਉੱਤਰਾ-ਚੜ੍ਹਾ ਲਿਆ ਕੇ ਪਾਠਕ ਦੀ ਰੁਚੀ ਨੂੰ ਸੱਤਤ ਕਾਇਮ ਰਖਿਆ ਹੈ। 'ਲੰਮੀ ਸੜਕ ਲਾਹੌਰ ਦੀ' ਨਾਮਕਰਣ ਵੀ ਬਹੁਤ ਢੁਕਵਾਂ ਹੈ। ਇਹ ਨਾਟਕ ਰੋਸ਼ਨੀਆਂ ਅਤੇ ਪਰੰਪਰਾਵਾਦੀ ਭੇਸ, ਅਤੇ ਹੋਰ ਥੋੜ੍ਹੀ ਜਿਹੀ ਸਾਜ ਸਜਾ ਨਾਲ, ਸਫਲਤਾ ਨਾਲ ਖੇਡਿਆ ਜਾ ਸਕਦਾ ਹੈ। ਰੰਗ ਮੰਚ ਪਖੋਂ ਵੀ ਨਾਟਕ—ਨਾਟਕਾਰ ਦੀ ਨਾਟਕਾਂ, ਪ੍ਰਤੀ ਵਿਸ਼ਾਲ ਸੂਝ ਦਾ ਅਹਿਸਾਸ ਕਰਵਾਉਂਦਾ ਹੈ। 'ਨਾਟਕ ਮੰਡਲੀਆਂ ਇਸ ਨਾਟਕ ਨੂੰ ਖੇਡਣ'—ਇਸ ਇੱਛਾ ਨਾਲ ਨਾਟਕ ਕਾਰ ਨੇ ਇਹ ਨੋਟ ਨਹੀਂ ਛਪਵਾਇਆ—"ਨਾਟਕ ਖੇਡਣ ਤੋਂ ਪਹਿਲਾਂ ਨਾਟਕਾਰ ਦੀ ਆਗਿਆ ਲੈਣੀ ਜ਼ਰੂਰੀ ਹੈ।"

———



# ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ

ਸ: ਪ੍ਰੀਤਮ ਸਿੰਘ ਨਾਮਧਾਰੀ ਜੰਮੂ ਦੇ, 9 ਸਤੰਬਰ 1977 ਨੂੰ ਚੰਡੀਗੜ੍ਹ ਪੀ ਜੀ. ਆਈ. ਵਿਚ ਅਕਾਲ ਚਲਾਣੇ ਦੀ ਖਬਰ ਅਸੀਂ ਸਤੰਬਰ ਅੰਕ ਵਿਚ ਛਪਦੇ ਛਪਦੇ ਸੰਖੇਪ ਰੂਪ ਵਿਚ ਲਾ ਸਕੇ ਸਾਂ। ਸ: ਪ੍ਰੀਤਮ ਸਿੰਘ ਦੀ ਮੌਤ ਨੂੰ ਟਾਲਣ ਵਾਸਤੇ ਜੋ ਸੰਘਰਸ਼ ਹਫਤਾ ਭਰ ਭਾਰਤ ਦੇ ਇਸ ਉੱਤਮ ਡਾਕਟਰੀ ਅਦਾਰੇ ਵਿਚ ਹੋਇਆ ਉਸ ਦਾ ਸਾਨੂੰ ਬਾਅਦ ਵਿਚ ਪਤਾ ਲਗਾ।

ਜੰਮੂ ਵਿਚ ਬਵਾਸੀਰ ਦਾ ਨੁਕਸ ਸੀ। ਦੱਸਿਆ ਜਾਂਦਾ ਹੈ ਕਿ ਉਸ ਨੂੰ ਹਟਾਉਣ ਲਈ ਇਲਾਜ ਕਰਵਾ ਰਹੇ ਸਨ। ਖ਼ੂਨ ਤਾਂ ਬੰਦ ਹੋ ਗਿਆ ਪਰ ਖੱਬੀ ਲੱਤ ਦਾ ਪੱਟ ਬੇਹਰਕਤਾ ਹੋ ਗਿਆ। ਜੰਮੂ ਦੇ ਨਾਮਵਰ ਡਾਕਟਰਾਂ ਨੇ ਹਵਾਈ ਜਹਾਜ਼ ਰਾਹੀਂ ਚੰਡੀਗੜ੍ਹ ਲੈ ਜਾਣ ਲਈ ਕਿਹਾ। ਜਹਾਜ਼ ਉਪਲਬਦ ਨਾ ਹੋਣ ਦੀ ਹਾਲਤ ਵਿਚ ਵਿਸ਼ੇਸ਼ ਕਾਰ ਰਾਹੀਂ ਚੰਡੀਗੜ੍ਹ ਦਾਖ਼ਲ ਕਰਵਾਇਆ ਗਿਆ। ਅਗਲੇ ਦਿਨ ਸਫਲ ਉਪਰੇਸ਼ਨ ਹੋਇਆ—ਵਧਾਈਆਂ ਮਿਲਣ ਲਗੀਆਂ। ਪਰ ਫਿਰ ਹਾਲਤ ਨੇ ਕਟਵਟ ਲਈ ਤੇ ਫਿਰ ਗੁੰਝਲ ਤੇ ਗੁੰਝਲ ਪੈਂਦੀ ਚਲੀ ਗਈ। ਦਿਲ ਦਾ ਨੁਕਸ, ਸਾਹ ਦੀ ਤਕਲੀਫ, ਨਾਲ ਹਿਚਕੀ ਤੇ ਪਤਾ ਨਹੀਂ ਕੀ ਕੁਝ ਹੋਰ। ਡਾਕਟਰਾਂ ਨੇ ਆਪਣਾ ਪੂਰਾ ਵਾਹ ਲਾਇਆ ਤੇ ਪਰਿਵਾਰ ਵਲੋਂ ਵੀ ਇਲਾਜ ਦੀ ਕੋਈ ਕਸਰ ਨਾ ਛੱਡੀ ਗਈ। ਇਹ ਘੋਲ 9 ਸਤੰਬਰ ਸਵੇਰੇ ਸਮਾਪਤ ਹੋ ਗਿਆ ਤੇ ਸੋਗਵਾਰ ਪਰਿਵਾਰ ਸ: ਪ੍ਰੀਤਮ ਸਿੰਘ ਦੇ ਮਿਰਤਕ ਸਰੀਰ ਨੂੰ ਲੈ ਕੇ ਜੰਮੂ ਸ਼ਾਮ 5 ਵਜੇ ਪੁੱਜ ਗਿਆ।

ਜੰਮੂ ਵਿਚ ਪ੍ਰੀਤਮ ਸਿੰਘ ਦੇ ਨਿਧਣ ਦੀ ਖ਼ਬਰ ਜੰਗਲ ਦੀ ਅੱਗ ਵਾਂਗ ਫੈਲੀ ਹੋਈ ਸੀ। ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦੇ ਪਰਧਾਨ ਹੋਣ ਤੋਂ ਇਲਾਵਾ ਉਹ ਸਟੇਟ ਪੀਸ ਕੌਂਸਲ ਦੇ ਸਕੱਤਰ ਸਨ। ਜੰਮੂ ਮਿਊਂਸਪਲ ਕੌਂਸਲ ਦੇ ਤੋੜ ਦੇਣ ਤਕ ਇਸ ਦੇ ਮੈਂਬਰ ਰਹੇ ਸਨ ਤੇ ਜੰਮੂ ਦੇ ਸਭ ਤੋਂ ਵਧ ਲੋਕ-ਪ੍ਰੀਅ ਐਮ. ਸੀ. ਸਨ। ਉਹ ਕਮੇਟੀ ਦੀ ਹੈਲਥ ਸਬ ਕਮੇਟੀ ਦੇ ਚੇਅਰਮੈਨ ਸਨ ਅਤੇ ਗਰੀਬ ਜੰਤਾ ਵਿਚ ਤੇ ਪਛੜਿਆਂ ਇਲਾਕਿਆਂ ਵਿਚ ਨਿਸ਼ਕਾਮ ਸੇਵਾ ਕਰਨ ਕਰ ਕੇ ਗਰੀਬਾਂ ਵਿਚ ਬੜੇ ਹਰਮਨ-ਪਿਆਰੇ ਸਨ। ਹੇਠਲੇ ਵਰਗ ਦੇ ਲੋਕਾਂ ਦਾ ਦੁਖ ਡੁਲ੍ਹ ਡੁਲ੍ਹ ਪੈਂਦਾ ਸੀ।

10 ਸਤੰਬਰ ਸਵੇਰੇ ਉਹਨਾਂ ਦੀ ਅੰਤਮ ਯਾਤਰਾ ਇਕ ਵਡੇ ਜਲੂਸ ਦਾ ਰੂਪ ਧਾਰਨ ਕਰ ਗਈ ਤੇ ਇਲਾਕੇ ਦੀਆਂ ਸਭ ਦੁਕਾਨਾਂ ਬੰਦ ਸਨ। ਤੱਵੀ ਦਰਿਆ ਦੇ ਕੰਢੇ ਤੇ ਸਸਕਾਰ ਕੀਤਾ ਗਿਆ। ਉਪਰੰਤ ਉਥੇ ਹੀ ਇਕ ਸ਼ੋਕ ਸਭਾ ਆਯੋਜਤ ਹੋਈ, ਜਿਸ ਵਿਚ ਸ: ਪਰਦੁਮਣ ਸਿੰਘ (ਕਾਂਗਰਸ) ਐਮ. ਐਲ. ਏ, ਮੁਹੰਮਦ ਅਯੂਬ ਸਾਬਕਾ ਪਰਦੇਸ਼ ਕਾਗਰਸ ਪ੍ਰਧਾਨ, ਚਮਨ ਲਾਲ ਗੁਪਤਾ (ਜਨਤਾ) ਐਮ. ਐਲ. ਏ., ਸੰਤ ਸਿੰਘ ਤੇਗ (ਅਕਾਲੀ ਦਲ), ਸ: ਗੁਰਮੁਖ ਸਿੰਘ ਸਾਬਕ ਐਮ. ਐਲ. ਸੀ, ਸ੍ਰੀ ਪੁਰੀ (ਨੈਸ਼ਨਲ ਕਾਨਫਰੰਸ) ਤੇ ਜਗਦੀਸ਼ ਸਿੰਘ (ਨਾਮਧਾਰੀ ਵਿਦਿਅਕ ਜਥਾ) ਨੇ ਸ: ਪ੍ਰੀਤਮ ਸਿੰਘ ਨੂੰ ਸ਼ਰਧਾਂਜਲੀਆਂ ਭੇਟ ਕੀਤੀਆਂ।

ਸਤਿਗੁਰੂ ਜਗਜੀਤ ਸਿੰਘ ਜੀ ਉਚੇਚੇ ਪਹਿਲਾਂ ਚੰਡੀਗੜ੍ਹ ਵੀ ਗਏ ਸਨ ਅਤੇ ਫੇਰ ਜੰਮੂ 13 ਤਾਰੀਖ ਨੂੰ ਪਰਿਵਾਰ ਨੂੰ ਧੀਰਜ ਦੇਣ ਲਈ ਗਏ।

18 ਸਤੰਬਰ ਨੂੰ ਉਹਨਾਂ ਦੀ ਯਾਦ ਵਿਚ ਪੰਜ ਸਾਧਾਰਨ ਪਾਠਾਂ ਦੇ ਭੋਗ ਪਾਏ ਗਏ। ਇਕ ਪਰਿਵਾਰ ਵਲੋਂ ਇਕ ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਵਲੋਂ, ਇਕ ਸਰਬ

ਹਿੰਦ ਨਾਮਧਾਰੀ ਦਰਬਾਰ ਵਲੋਂ, ਇਕ ਇਕ ਨਾਮਧਾਰੀ ਵਿਦਿਅਕ ਜਥਾ ਦਿਲੀ ਅਤੇ ਇੰਗਲੈਂਡ ਵਲੋਂ। ਪੰਡਤ ਗੋਪਾਲ ਸਿੰਘ ਜੀ ਨੂੰ ਉਚੇਰਾ ਸਤਿਗੁਰੂ ਜਗਜੀਤ ਸਿੰਘ ਨੇ ਇਸ ਸਮਾਗਮ ਵਿਚ ਸ਼ਾਮਲ ਹੋਣ ਲਈ ਭੇਜਿਆ।

ਸ਼ਰਧਾਂਜਲੀ ਸਮਾਗਮ ਵਿਚ ਬੋਲਦਿਆਂ ਵੱਖ ਵੱਖ ਰਾਜਸੀ, ਸਮਾਜਕ ਤੇ ਧਾਰਮਕ ਜਥੇਬੰਦੀਆਂ ਦੇ ਲੀਡਰਾਂ ਨੇ ਪ੍ਰੀਤਮ ਸਿੰਘ ਦੀ ਮੌਤ ਨੂੰ ਜੰਮੂ ਦੇ ਗਰੀਬ ਤੇ ਪਛੜੇ ਹੋਏ ਵਰਗਾਂ ਲਈ ਇਕ ਬਹੁਤ ਵੱਡਾ ਘਾਟਾ ਦਸਿਆ।

ਇਸ ਸਮਾਗਮ ਤੇ ਜਿਨ੍ਹਾਂ ਸਜਨਾਂ ਨੇ ਵੱਖ ਵੱਖ ਸੰਸਥਾਵਾਂ ਦੀ ਪ੍ਰਤੀਨਿਧਤਾ ਕੀਤੀ ਉਹ ਸਨ—ਸ: ਪਰਦੁਮਨ ਸਿੰਘ ਆਜ਼ਾਦ ਐਮ. ਐਲ. ਏ. (ਕਾਂਗਰਸ), ਸ: ਆਤਮਜੀਤ ਸਿੰਘ ਸਕੱਤਰ ਜੰਮੂ ਕਮਿਊਨਿਸਟ ਪਾਰਟੀ, ਸ: ਹਰਵਿੰਦਰ ਸਿੰਘ ਹੰਸਪਾਲ ਜਨਰਲ ਸਕੱਤਰ ਨਾਮਧਾਰੀ ਦਰਬਾਰ, ਗੁਰਦੇਵ ਸਿੰਘ ਚੱਘਰ ਮੀਤ ਪ੍ਰਧਾਨ ਸਰਬ ਹਿੰਦ ਨਾਮਧਾਰੀ ਵਿਦਿਅਕ ਜਥਾ, ਸ: ਦਇਆ ਸਿੰਘ ਸਕੱਤਰ ਸਿੰਘ ਸਭਾ ਜੰਮੂ, ਈਸਾਈ ਲੀਡਰ ਸ੍ਰੀ ਵਜ਼ੀਰ ਮਸੀਹ ਐਮ.ਐਲ ਸੀ., ਜ਼ਿਲਾ ਕਾਂਗਰਸ ਦੇ ਜਨਰਲ ਸਕੱਤਰ ਸ੍ਰੀ ਓਮ ਚੋਪੜਾ ਤੇ ਸਕੱਤਰ ਸ੍ਰੀ ਹੰਸ ਰਾਜ, ਸ੍ਰੀ ਪ੍ਰੀਤਮ ਸਿੰਘ ਕਵੀ, ਜਗਦੀਸ਼ ਸਿੰਘ ਸੰਪਾਦਕ ਵਰਿਆਮ, ਸ: ਆਤਮਾ ਸਿੰਘ ਸਣਖਤਰਾ ਸੰਪਾਦਕ ਸਤਿਜੁਗ, ਗਿਆਨੀ ਸੁੱਚਾ ਸਿੰਘ, ਸਾਬਕ ਮੰਤਰੀ ਪੰਡਤ ਤਰਲੋਚਨ ਦੱਤ ਅਤੇ ਠਾਕੁਰ ਰਣਧੀਰ ਸਿੰਘ। ਦਿਲੀ ਤੋਂ ਨੌਜੁਆਨ ਨਾਮਧਾਰੀ ਪ੍ਰਤੀਨਿਧ, ਗੁਰ-ਭਜਨ ਸਿੰਘ ਨਾਮਧਾਰੀ, ਹਰਮੀਤ ਸਿੰਘ, ਗੁਰਦੀਪ ਸਿੰਘ ਸਹਿਤ ਇਕ ਡੈਲੀਗੇਸ਼ਨ ਆਇਆ ਸੀ। ਭਾਰੀ ਗਿਣਤੀ ਵਿਚ ਜੰਮੂ ਦੇ ਹਰ ਵਰਗ ਦੇ ਲੋਗ ਇਸ ਸਮਾਗਮ ਵਿਚ ਸ਼ਾਮਲ ਹੋਏ। ਇਸ ਮੌਕੇ ਤੇ ਇੰਗਲੈਂਡ, ਥਾਈਲੈਂਡ, ਪੂਰਬੀ ਅਫ-ਰੀਕਾ, ਕਨੇਡਾ, ਨਿਊਯਾਰਕ, ਡੁਬਈ, ਇਰਾਕ ਮਸਕਟ, ਦੀਆਂ ਨਾਮਧਾਰੀ ਜਥੇਬੰਦੀਆਂ ਵਲੋਂ ਆਏ ਸ਼ੋਕ ਸੰਦੇਸ਼ ਪੜ੍ਹ ਕੇ ਸੁਣਾਏ ਗਏ।

ਸ: ਪ੍ਰੀਤਮ ਸਿੰਘ ਦਾ ਜਨਮ ਇਕ ਮਾਰਚ ਸੰਨ ਉੱਨੀ ਸੌ ਸੌਤੀ ਵਿਚ ਪਿੰਡ ਖਾਨਾ ਤਹਿਸੀਲ ਨਾਰੋਵਾਲ ਜ਼ਿਲਾ ਸਿਆਲਕੋਟ ਵਿਚ ਪਿਤਾ ਸੰਤ ਹਰਨਾਮ ਸਿੰਘ ਤੇ ਮਾਤਾ ਕਰਮ ਦਈ ਦੇ ਘਰ ਹੋਇਆ। ਜੰਮੂ ਵਿਚ ਪਰਾਇਮਰੀ ਦੀ ਪੜ੍ਹਾਈ ਕੀਤੀ ਤੇ ਸੰਨ 1947 ਵਿਚ ਮਾਮਿਆਂ ਕੋਲ ਮੁਕਤ-ਸਰ ਚਲੇ ਗਏ ਤੇ 1951 ਵਿਚ ਮਾਤਾ ਜੀ ਦਾ ਦੇਹਾਂਤ ਹੋਇਆ। ਦਸਵੀਂ ਓਥੋਂ ਹੀ ਐਮ. ਬੀ. ਹਾਈ ਸਕੂਲ ਚੋਂ ਕੀਤੀ। ਬੀ. ਐਸ ਸੀ. ਸਾਇੰਸ ਕਾਲਜ ਜੰਮੂ ਤੋਂ ਕੀਤੀ। ਐਮ. ਐਸ. ਸੀ. ਲਈ ਅਲੀਗੜ੍ਹ ਯੂਨੀਵਰਸਟੀ ਵਿਚ ਦਾਖਲ ਹੋਏ, ਪਰ ਵਾਤਾਵਰਨ ਰਾਸ ਨਾ ਆਉਣ ਕਰ ਕੇ ਛੱਡ ਆਏ। ਦਿਲੀ ਵਿਚ ਠੇਕੇਦਾਰੀ ਦਾ ਕੰਮ ਵੀ ਇਸੇ ਬਿਨਾ ਤੇ ਛੱਡ ਦਿਤਾ ਕਿ ਇਸ ਵਿਚ ਪੂਰੀ ਇਮਾਨ-ਦਾਰੀ ਨਾਲ ਰਹਿਣਾ ਮੁਸ਼ਕਲ ਹੈ। ਦੈਨਿਕ ਨਵਾਂ ਹਿੰਦੁਸਤਾਨ ਦੀ ਮੈਨੇਜਰੀ ਸੇਵਾ ਦੇ ਪਖੋਂ ਹੀ ਕੀਤੀ। ਫੇਰ ਜੰਮੂ ਵਾਪਸ ਆ ਗਏ ਤੇ ਆਪਣੀ ਪੁਰਾਣੀ ਬਾਡੀਆਂ ਦੀ ਵਰਕਸ਼ਾਪ ਹੀ ਚਲਾਉਣ ਲਗੇ।

ਪਿਛਲੀਆਂ ਜੰਮੂ ਮਿਉਂਸਪਲ ਚੋਣਾਂ ਵਿਚ ਕਾਂਗਰਸ ਟਿਕਟ ਤੇ ਭਾਵੇਂ ਖੜੇ ਹੋਏ ਪਰ ਹਰ ਵਰਗ ਦੇ ਲੋਕਾਂ ਨੇ ਸਹਾਇਤਾ ਕੀਤੀ ਤੇ ਸਭ ਮੈਂਬਰਾਂ ਤੋਂ ਜ਼ਿਆਦਾ ਲੀਡ ਨਾਲ ਜਿਤੇ। ਆਪਣੀ ਇਲੈਕਸ਼ਨ ਦੌਰਾਨ ਨਾ ਨਾਜਾਇਜ਼ ਹਰਬਾ ਵਰਤਿਆ ਤੇ ਨਾ ਸ਼ਰਾਬ ਵਰਤੀ। ਆਪਣੀ ਮੈਂਬਰੀ ਦੇ ਦੌਰਾਨ ਲੋਕਾਂ ਦੀ ਸੇਵਾ ਤਾਂ ਜ਼ਰੂਰ ਕੀਤੀ ਪਰ ਨਾਜਾਇਜ਼ ਕੰਮ ਘਰ ਦਿਆਂ ਦਾ ਵੀ ਨਹੀਂ ਕੀਤਾ, ਅਤੇ ਨਾ ਹੀ ਕੋਈ ਜ਼ਾਤੀ ਫਾਇਦਾ ਉਠਾਇਆ।

ਉਹਨਾਂ ਦੇ ਪਿਛੇ ਪਤਨੀ ਤੋਂ ਇਲਾਵਾ ਇਕ ਛੋਟਾ ਲੜਕਾ ਤੇ ਲੜਕੀ ਹੈ। ਪਿਤਾ ਸੰਤ ਹਰਨਾਮ ਸਿੰਘ ਜੀ ਨੇ ਬੜੇ ਹੌਂਸਲੇ ਨਾਲ ਇਹ ਸਦਮਾ ਬਰਦਾਸ਼ਤ ਕੀਤਾ ਹੈ। ਇਹਨਾਂ ਦੇ ਵਡੇ ਵੀਰ ਸੰਤ ਕੁੰਦਨ ਸਿਘ ਤੇ ਹੁਣ ਪਰਿਵਾਰ ਦਾ ਸਾਰਾ ਭਾਰ ਆ ਪਿਆ ਹੈ।

ਪਿਛੋਂ ਪਰਿਵਾਰ ਦੀ ਯਥਾ ਸ਼ਕਤ ਧਰਵਾਸ ਵਾਸਤੇ ਸਰਬਹਿੰਦ ਨਾਮਧਾਰੀ ਵਿਦਿਅਕ ਜਥੇ ਨੇ ਆਪਣੇ ਪ੍ਰਧਾਨ ਪ੍ਰਤੀ ਸਤਿਕਾਰ ਵਜੋਂ ਇਕੀ ਸੌ ਰੁਪਏ ਨਾਲ ਇਕ ਫੰਡ ਦੀ ਸ਼ੁਰੂਆਤ ਕੀਤੀ, ਜਿਸ ਵਿਚ ਬਾਰਾਂ ਕੁ ਹਜ਼ਾਰ ਰੁਪਿਆ ਇਕੱਠਾ ਹੋ ਚੁਕਾ ਹੈ ਤੇ ਹੋਰ ਵੀ ਹੋਣ ਦੀ ਸੰਭਾ-ਵਨਾ ਹੈ। ਜੰਮੂ ਦੇ ਨਾਮਧਾਰੀ ਵਿਦਿਅਕ ਜਥੇ ਨੇ ਸਾਧ ਸੰਗਤ ਦੇ ਸਹਿਯੋਗ ਨਾਲ ਸਾਰਾ ਸਿਮ੍ਰਤੀ ਮੇਲਾ ਕੀਤਾ। ਸ: ਪ੍ਰੀਤਮ ਸਿੰਘ ਦਾ ਜੀਵਨ ਅੱਜ ਦੇ ਨੌਜੁਆਨਾਂ ਲਈ ਪ੍ਰੇਰਣਾ ਸਰੋਤ ਹੈ।

——

## ਸਰਗਰਮੀਆਂ

### ਜੰਮੂ ਕਸ਼ਮੀਰ ਪੰਜਾਬੀ ਸਾਹਿਤ ਸਭਾ

ਜੰਮੂ ਕਸ਼ਮੀਰ ਪੰਜਾਬੀ ਸਾਹਿਤ ਸਭਾ ਸ੍ਰੀ ਨਗਰ ਦੇ ਦਫ਼ਤਰ ਵਿਖੇ ਪੰਜਾਬੀ, ਉਰਦੂ, ਕਸ਼ਮੀਰੀ ਅਤੇ ਡੋਗਰੀ ਦੇ ਕਹਾਣੀਕਾਰਾਂ ਦੀ ਇਕ ਵਿਸ਼ੇਸ਼ ਕਹਾਣੀ-ਬੈਠਕ ਕਸ਼ਮੀਰੀ ਦੇ ਮਸ਼ਹੂਰ ਕਹਾਣੀਕਾਰ ਜਨਾਬ ਅਖਤਰ ਮੁਹੀ-ਉ-ਦੀਨ ਦੀ ਪ੍ਰਧਾਨਗੀ ਹੇਠ ਹੋਈ। ਇਸ ਬੈਠਕ ਵਿਚ ਹੇਠ ਲਿਖੇ ਉਘੇ ਕਹਾਣੀਕਾਰਾਂ ਨੇ ਭਾਗ ਲਿਆ :—

ਪੰਜਾਬੀ :—ਸ੍ਰੀਮਤੀ ਜ਼ੀਨਤ ਫ਼ਿਰਦੌਸ, ਪ੍ਰੋ: ਗੁਰਚਰਨ ਸਿੰਘ ਗੁਲਸ਼ਨ।

ਕਸ਼ਮੀਰੀ :— ਜਨਾਬ ਅਖ਼ਤਰ ਮਹੀ-ਉ-ਦੀਨ, ਜਨਾਬ ਰਤਨ ਲਾਲ ਸ਼ਾਂਤ।

ਉਰਦੂ : —ਜਨਾਬ ਮ. ਕੇ. ਮਹਿਤਾਬ, ਜਨਾਬ ਉਮਰ ਮਜੀਦ।

ਡੋਗਰੀ :—ਜਨਾਬ ਨਰਸਿੰਘ ਦੇਵ ਜਮਵਾਲ।

ਸਭਾ ਦਾ ਦਫ਼ਤਰ ਪੰਜਾਬੀ, ਕਸ਼ਮੀਰੀ, ਡੋਗਰੀ, ਹਿੰਦੀ ਅਤੇ ਉਰਦੂ ਦੇ ਸਾਹਿਤਕਾਰਾਂ ਨਾਲ ਖਚਾ ਖਚ ਭਰਿਆ ਹੋਇਆ ਸੀ। ਜਨਾਬ ਅਖਤਰ ਮੁਹੀ-ਉ-ਦੀਨ ਨੇ ਸਭਾ ਦੇ ਕੰਮਾਂ ਦੀ ਭਰਪੂਰ ਪਰਸੰਸਾ ਕੀਤੀ ਅਤੇ ਸਾਹਿਤਕਾਰਾਂ ਲਈ ਇਕ ਸਾਂਝੇ ਪਲੇਟ-ਫਾਰਮ ਦੀ ਜ਼ਰੂਰਤ ਤੇ ਜ਼ੋਰ ਦਿਤਾ। ਉਨ੍ਹਾਂ ਨੇ ਕਿਹਾ ਕਿ ਕਸ਼ਮੀਰ ਵਿਚ ਪੰਜਾਬੀ ਸਾਹਿਤ ਸਭਾ ਹੀ ਇਕ ਐਸੀ ਸੰਸਥਾ ਹੈ ਜੋ ਇਹ ਘਾਟ ਕਿਸੇ ਹੱਦ ਤੀਕ ਪੂਰੀ ਕਰਦੀ ਹੈ। ਅਖੀਰ ਵਿਚ ਸਭਾ ਦੇ ਪ੍ਰਧਾਨ ਸ: ਤਰਲੋਕ ਸਿੰਘ ਰਾਹੀ ਨੇ ਆਏ ਪ੍ਰਾਹੁਣਿਆਂ ਦਾ ਧੰਨਵਾਦ ਕੀਤਾ। ਇਹ ਸ਼ਾਨਦਾਰ ਬੈਠਕ ਚਾਅ ਦੀਆਂ ਗਰਮ ਗਰਮ ਚੁਸਕੀਆਂ ਨਾਲ ਸਮਾਪਤ ਹੋਈ।

ਸਕੱਤਰ—ਹਰਭਜਨ ਸਿੰਘ ਸਾਗਰ

### ਸ: ਨਰਿੰਦਰ ਪਾਲ ਸਿੰਘ ਤੇ ਸ੍ਰੀਮਤੀ ਪ੍ਰਭਜੋਤ ਕੌਰ ਦੀ ਯੋਰਪ ਯਾਤਰਾ

ਪੰਜਾਬ ਦੀ ਇਕ ਸਾਹਿਤਕ ਜੋੜੀ ਦੋ ਮਹੀਨੇ ਦੀ ਲੰਮੀ ਯੋਰਪ ਯਾਤਰਾ ਪਿਛੋਂ ਹੁਣੇ-ਹੁਣੇ ਵਾਪਸ ਭਾਰਤ ਪਰਤੀ ਹੈ।

ਸਰਦਾਰ ਨਰਿੰਦਰਪਾਲ ਸਿੰਘ ਸੋਵੀਅਤ ਯੂਨੀਅਨ, ਬੁਲਗਾਰੀਆ, ਯੂਗੋਸਲਾਵੀਆ, ਹੰਗਰੀ, ਆਸਟਰੀਆ, ਫ਼ਰਾਂਸ ਤੇ ਇੰਗਲੈਂਡ ਗਏ।

ਬੁਲਗਾਰਿਆ ਵਿਚ ਉਹਨਾਂ ਅੰਤਰ-ਰਾਸ਼ਟਰੀ ਲੇਖਕ ਕਾਨਫ਼ਰੰਸ ਵਿਚ ਭਾਗ ਲਿਆ ਜੋ ਸੱਤ ਤੋਂ ਦਸ ਜੂਨ ਤੱਕ ਚਲੀ। ਇਹਦਾ ਵਿਸ਼ਾ ਸੀ : ਵਿਸ਼ਵ ਸ਼ਾਂਤੀ।

ਪਿਛੋਂ ਸ: ਨਰਿੰਦਰਪਾਲ ਸਿੰਘ ਨੇ ਬੇਲਗਰੇਡ ਕਾਨਫ਼ਰੰਸ ਵਿਚ ਭਾਗ ਲਿਆ। ਇਹ ਕਾਨਫਰੰਸ ਦੋ ਸਾਲ ਪਹਿਲੇ ਹੇਲਸਿੰਕੀ ਵਿਚ ਹੋਈ ਯੋਰਪੀਨ ਸਿਕਿਉਰਟੀ ਕਾਨਫ਼ਰੰਸ ਦੀ ਅਗਲੀ ਕੜੀ ਸੀ ਤੇ ਸਿਰਫ਼ ਯੋਰਪੀਨ ਦੇਸ਼, ਕੈਨੇਡਾ ਤੇ ਅਮਰੀਕਾ ਹੀ ਇਹਦੇ ਵਿਚ ਭਾਗ ਲੈ ਰਹੇ ਸਨ। ਸ: ਨਰਿੰਦਰਪਾਲ ਸਿੰਘ ਏਸ਼ੀਆ ਵਿਚੋਂ ਇਕ ਇਕੱਲੇ ਜਰਨਲਿਸਟ ਸਨ, ਜਿਨ੍ਹਾਂ ਨੂੰ ਇਸ ਕਾਨਫ਼ਰੰਸ ਵਿਚ ਸ਼ਰਕਤ ਦਾ ਮਾਨ ਦਿਤਾ ਗਿਆ।

ਪੈਰਸ ਵਿਚ ਸ: ਨਰਿੰਦਰਪਾਲ ਸਿੰਘ ਤੇ ਸ੍ਰੀਮਤੀ ਪ੍ਰਭਜੋਤ ਕੌਰ ਦੋਹਾਂ ਨੇ ਅੰਤਰ-ਰਾਸ਼ਟਰੀ ਸਾਹਿਤਕ ਆਲੋਚਕ ਕਾਨਫ਼ਰੰਸ ਦੀ ਐਗਜ਼ੈਕਟਿਵ ਕਮੇਟੀ ਦੀ ਮੀਟਿੰਗ ਤੇ ਇਹਦੇ ਆਮ ਅਜਲਾਸ ਵਿਚ ਸ਼ਮੂਲੀਅਤ ਕੀਤੀ। ਦੋਹਾਂ ਵਿਅਕਤੀਆਂ ਨੇ ਸੋਰਬੋਨ ਯੂਨੀਵਰਸਿਟੀ ਵਿਚ ਸਮਕਾਲੀ ਭਾਰਤੀ ਸਾਹਿਤ ਬਾਰੇ ਭਾਸ਼ਣ ਦਿਤੇ ਤੇ ਫ਼ਰਾਂਸ ਰੇਡੀਓ ਤੇ ਟੈਲੀਵੀਯਨ ਉਤੇ ਬੋਲੇ।

ਗਰੇਟ ਬਰਿਟੇਨ ਦੀ ਪ੍ਰਗਤੀਸ਼ੀਲ ਲਿਖਾਰੀ ਸਭਾ ਤੇ ਇਹਦੀਆਂ ਭਿੰਨ-ਭਿੰਨ ਬਰਾਂਚਾਂ ਤੇ ਹੋਰਨਾਂ ਸਾਹਿਤਕ ਸਭਾਵਾਂ ਨੇ ਇਹਨਾਂ ਦੇ ਏਜਾਜ਼ ਵਿਚ ਉਚੇਰੇ ਸਮਾਗਮ ਤੇ ਗੋਸ਼ਟੀਆਂ ਕੀਤੀਆਂ। ਰੇਡੀਂਗ ਤੇ ਹੰਜਲੋ ਵਿਚ ਹੋਏ ਪ੍ਰਗਤੀਸ਼ੀਲ ਲਿਖਾਰੀ ਸਭਾ ਦੇ ਸਮਾਗਮਾਂ ਵਿਚ ਦੋ ਦੋ ਤਿੰਨ-ਤਿੰਨ ਸੌ ਲੇਖਕ ਤੇ ਸਾਹਿਤ-ਰਸੀਏ ਮੌਜੂਦ ਸਨ।

ਸ: ਨਰਿੰਦਰਪਾਲ ਸਿੰਘ ਤੇ ਸ੍ਰੀਮਤੀ ਪ੍ਰਭਜੋਤ ਕੌਰ ਨੂੰ ਬੀ. ਬੀ. ਸੀ. ਰੇਡੀਓ ਨੇ ਆਪਣੇ ਅੰਤਰ-ਰਾਸ਼ਟਰੀ ਅੰਗਰੇਜ਼ੀ ਪ੍ਰੋਗਰਾਮ ਲਈ ਤੇ ਬੀ. ਬੀ. ਸੀ. ਟੈਲੀਵੀਜਨ ਨੇ ਏਸ਼ੀਅਨ ਪ੍ਰੋਗਰਾਮ ਲਈ ਬੁਲਾਇਆ।

### ਸਾਹਿਤ ਸਭਾ ਮਾਨਸਾ ਦਾ ਸਾਲਾਨਾ ਸਮਾਗਮ

ਸਾਹਿਤ ਸਭਾ ਮਾਨਸਾ (ਜ਼ਿਲਾ ਬਠਿੰਡਾ) ਨੇ ਆਪਣਾ ਸਾਲਾਨਾ ਸਮਾਗਮ 17 ਜੁਲਾਈ 1977, ਐਤਵਾਰ ਨੂੰ ਬੜੀ ਸਜ-ਧਜ ਨਾਲ ਮਨਾਇਆ। ਪ੍ਰੋਗਰਾਮ ਵਿਚ ਦੋ ਪੁਸਤਕਾਂ ਦੀ ਰੀਲੀਜ਼, ਇਕ ਸਾਹਿਤਕ ਗੋਸ਼ਟੀ ਅਤੇ ਇਕ ਕਵੀ ਦਰਬਾਰ ਸ਼ਾਮਲ ਸਨ।

ਦਿਨ ਸਮੇਂ ਖ਼ਾਲਸਾ ਹਾਈ ਸਕੂਲ, ਮਾਨਸਾ ਦੇ ਭਰੇ

ਹੋਏ ਹਾਲ ਵਿਖੇ ਹੋਈ ਸਾਹਿਤਕ ਗੋਸ਼ਟੀ ਵਿਚ ਗੁਰਬਚਨ ਸਿੰਘ ਭੁੱਲਰ ਨੇ "ਖੱਬੀਆਂ ਲਹਿਰਾਂ ਦਾ ਪੰਜਾਬੀ ਸਾਹਿਤ ਉਤੇ ਪਰਭਾਵ" ਪੇਪਰ ਪੜ੍ਹਿਆ। ਪਰਸੰਗ ਨੂੰ ਪੂਰਾ ਕਰਨ ਲਈ ਉਹਨੇ ਭਗਤ-ਕਵੀਆਂ ਤੇ ਗੁਰੂ-ਕਵੀਆਂ, ਨਾਮਧਾਰੀ ਲਹਿਰ, ਅਜੀਤ ਸਿੰਘ ਤੇ ਉਹਦੇ ਸਾਥੀਆਂ, ਮੁਢਲੀ ਅਕਾਲੀ ਲਹਿਰ ਅਤੇ ਆਮ ਰੂਪ ਵਿਚ ਆਜ਼ਾਦੀ ਦੀ ਲਹਿਰ ਦਾ ਜ਼ਿਕਰ ਕਰਦਿਆਂ, ਗਦਰ ਪਾਰਟੀ, ਭਗਤ ਸਿੰਘ ਤੇ ਉਹਦੇ ਸਾਥੀਆਂ, ਕਿਰਤੀ ਲਹਿਰ, ਕਮਿਊਨਿਸਟ ਲਹਿਰ ਅਤੇ ਨਕਸਲਵਾੜੀ ਲਹਿਰ ਦਾ ਯੋਗਦਾਨ ਵਰਨਣ ਕੀਤਾ। "ਗਦਰ ਦੀ ਗੂੰਜ" ਪੁਸਤਕ-ਲੜੀ ਅਤੇ "ਕਿਰਤੀ" ਰਸਾਲੇ ਵਿਚੋਂ ਦਿਤੀਆਂ ਗਈਆਂ ਟੂਕਾਂ ਸਰੋਤਿਆਂ ਲਈ ਭਾਰੀ ਦਿਲਚਸਪੀ ਵਾਲੀਆਂ ਸਨ।

ਇਹ ਤੋਂ ਉਪਰੰਤ ਪੇਪਰ ਵਿਚ "ਸਾਹਿਤ ਤੇ ਰਾਜਨੀਤੀ" ਦੇ ਸਬੰਧ ਦੀ ਸਮਸਿਆ, "ਸਾਹਿਤ ਤੇ ਪਰਚਾਰ" ਦੀ ਸਮਸਿਆ ਅਤੇ "ਰੂਪ ਤੇ ਵੱਥ (ਕੰਟੈਂਟ)" ਦੀ ਸਮਸਿਆ ਬਾਰੇ ਵੀ ਭੁੱਲਰ ਨੇ ਮਹਤਵਪੂਰਨ ਨੁਕਤੇ ਖੜੇ ਕੀਤੇ।

ਪੇਪਰ ਬਾਰੇ ਹੋਈ ਸਜੀਵ ਬਹਿਸ ਵਿਚ ਪੁਰਾਣੇ ਸੁਤੰਤਰਤਾ ਸੰਗਰਾਮੀਏ ਤੇ ਲੇਖਕ ਸਰਵਣ ਸਿੰਘ ਬੀਰ, ਨਾਵਲਕਾਰ ਓਮ ਪਰਕਾਸ਼ ਗਾਸੋ, ਲੇਖਕ ਤੇ ਪ੍ਰੋਫੈਸਰ ਅਜਮੇਰ ਸਿੰਘ ਔਲਖ, ਕਵੀ ਤੇ ਕਹਾਣੀਕਾਰ ਸੁਲੱਖਣ ਮੀਤ, ਕਵੀ ਜਸਵੰਤ ਕੈਲਵੀ, ਕਹਾਣੀਕਾਰ ਹਰਦਿਤ ਸਿੰਘ ਜ਼ੋਗਾ, ਕਵੀ ਬਲਦੇਵ ਚਾਹਲ, ਸਵਿਤੋਜ, ਘਨਸ਼ਾਮ ਦਾਸ, ਵੈਦ ਸਰਵਣ ਸਿੰਘ ਅਤੇ ਜਗਤ ਅਣਜਾਣ ਆਦਿ ਸਜਣਾਂ ਨੇ ਭਾਗ ਲਿਆ। ਅੰਤ ਵਿਚ ਪੇਪਰ ਦੇ ਲੇਖਕ ਗੁਰਬਚਨ ਸਿੰਘ ਭੁੱਲਰ ਨੇ ਬਹਿਸ ਵਿਚ ਉਠਾਏ ਗਏ ਨੁਕਤਿਆਂ ਦਾ ਜਵਾਬ ਦਿਤਾ।

ਇਸ ਪਿਛੋਂ ਕਹਾਣੀਕਾਰ ਗੁਰਬਚਨ ਸਿੰਘ ਭੁੱਲਰ ਨੇ ਹਰਭਜਨ ਨੀਰ ਦਾ ਕਹਾਣੀ-ਸੰਗ੍ਰਹਿ "ਟੁੱਟੇ ਟੁੱਟੇ ਆਦਮੀ" ਅਤੇ ਗਜ਼ਲਗੋ ਦੀਪਕ ਜੈਤੋਈ ਨੇ 121 ਕਵੀਆਂ ਦਾ ਸਾਂਝਾ ਕਾਵਿ-ਸੰਗ੍ਰਹਿ "ਸਮੇਂ ਦੇ ਹਾਣੀ" ਰਿਲੀਜ਼ ਕੀਤੇ।

ਰਾਤ ਨੂੰ ਗਾਂਧੀ ਹਾਇਰ ਸੈਕੰਡਰੀ ਸਕੂਲ ਦੇ ਵਿਸ਼ਾਲ ਮੈਦਾਨ ਵਿਖੇ ਵੱਡੀ ਹਾਜ਼ਰੀ ਵਿਚ ਸ: ਗਿਆਨ ਸਿੰਘ ਸੰਧੂ ਐਸ. ਡੀ. ਐਮ ਦੀ ਪਰਧਾਨਗੀ ਹੇਠ ਸ਼ਾਨਦਾਰ ਕਵੀ ਦਰਬਾਰ ਹੋਇਆ। ਨੌਜਵਾਨ ਕਹਾਣੀਕਾਰ ਸਿੱਧੂ ਦਮਦਮੀ ਨੇ ਬੜੇ ਹੀ ਦਿਲਚਸਪ ਅੰਦਾਜ਼ ਵਿਚ ਸਟੇਜ-ਸਕੱਤਰ ਦਾ ਫਰਜ਼ ਨਿਭਾਇਆ। ਸੈਂਕੜੇ ਲੋਕ ਅਧੀ ਰਾਤ ਤੱਕ ਦੂਰੋਂ-ਨੇੜਿਓਂ ਆਏ ਕਵੀਆਂ ਦੀ ਕਲਮ ਦਾ ਕਮਾਲ ਮਾਣਦੇ ਰਹੇ।

—ਜਗਦੀਸ਼ ਕੌਸ਼ਲ

## ਦਿਲੀ ਵਿਖੇ ਕਹਾਣੀ-ਦਰਬਾਰ

ਨਵੀਂ ਦਿੱਲੀ—ਬੀਤੇ ਦਿਨੀਂ ਕੇਂਦਰੀ ਪੰਜਾਬੀ ਸਾਹਿਤ ਸਮੇਲਨ (ਰਜਿ:) ਦਿੱਲੀ ਵਲੋਂ ਲਾਇਬਰੇਰੀ ਭਾਈ ਜੋਗਾ ਸਿੰਘ ਈਸਟ ਪਟੇਲ ਨਗਰ ਵਿਖੇ ਇਕ ਵਿਸ਼ੇਸ਼ ਕਹਾਣੀ ਦਰਬਾਰ ਦਾ ਆਯੋਜਨ ਕੀਤਾ ਗਿਆ, ਜਿਸ ਦੀ ਪ੍ਰਧਾਨਗੀ ਪੰਜਾਬੀ ਅਤੇ ਹਿੰਦੀ ਦੇ ਬਜ਼ੁਰਗ ਸਾਹਿਤਕਾਰ ਦੇਵਿੰਦਰ ਸਤਿਆਰਥੀ ਨੇ ਕੀਤੀ। ਇਸ ਵਿਚ ਲਗ ਭਗ ਚਾਲੀ ਕੁ ਲੇਖਕਾਂ ਨੇ ਹਿੱਸਾ ਲਿਆ ਜਿਸ ਵਿਚ ਡਾ: ਹਰੀ ਸਿੰਘ, ਗੁਲਜ਼ਾਰ ਸਿੰਘ ਸੰਧੂ, ਗੁਰਦੇਵ ਰੁਪਾਣਾ, ਮੁਨਸ਼ੀ ਰਾਮ 'ਹਸਰਤ', ਬੂਟਾ ਸਿੰਘ, ਇਕਬਾਲ ਦੀਪ, ਜਗਦੀਸ਼ ਕੌਸ਼ਲ, ਬਚਿੰਤ ਕੌਰ, ਰਾਜਵੰਤ ਸਿੰਘ 'ਰਾਣਾ', ਭਗਵਾਨ ਸਿੰਘ ਕੋਮਲ, ਇੰਦਰਜੀਤ ਸਿੰਘ ਪੰਛੀ, ਸਰਸ਼ਾਰ ਹੁਸ਼ਿਆਰਪੁਰੀ ਅਤੇ ਮੋਹਨ ਸਿੰਘ ਬੇਰੀ ਦੇ ਨਾਂ ਵਰਨਣਯੋਗ ਹਨ।

ਸਭ ਤੋਂ ਪਹਿਲਾਂ ਸਮੇਲਨ ਦੇ ਸੀਨੀਅਰ ਉਪ ਪ੍ਰਧਾਨ ਸ: ਸੁਰਜੀਤ ਸਿੰਘ ਬਿੰਦਰਾ ਨੇ ਬਾਹਰੋਂ ਆਏ ਮਹਿਮਾਨਾਂ ਰਾਜਦੀਪ, ਸਰਸ਼ਾਰ ਹੁਸ਼ਿਆਰਪੁਰੀ ਅਤੇ ਪ੍ਰਿੰ: ਕੁਲਵੰਤ ਸਿੰਘ ਦਾ ਪੁਸ਼ਪ ਮਾਲਾਵਾਂ ਪਾ ਕੇ ਸੁਆਗਤ ਕੀਤਾ। ਫਿਰ ਸੁਰਿੰਦਰ ਸਿੰਘ, ਤੀਰਥ ਸਿੰਘ ਅਤੇ ਵਿਵੇਕ ਨੇ ਆਪਣੀਆਂ ਸਜਰੀਆਂ ਕਾਵਿ-ਰਚਨਾਵਾਂ ਸੁਣਾਈਆਂ।

ਕਹਾਣੀ ਦਰਬਾਰ ਦਾ ਆਰੰਭ ਜਗਦੀਸ਼ ਕੌਸ਼ਲ ਦੀ ਕਹਾਣੀ 'ਡੰਡੇ ਦੀ ਛਾਂ' ਨਾਲ ਹੋਇਆ। ਇਸ ਪਿਛੋਂ ਇਕਬਾਲ ਦੀਪ ਨੇ ਅਤੇ ਬਚਿੰਤ ਕੌਰ ਨੇ 'ਨਾਟਕ' ਕਹਾਣੀਆਂ ਪੜ੍ਹੀਆਂ। ਇਨ੍ਹਾਂ ਉਪਰ ਰਾਜਵੰਤ ਰਾਣਾ, ਬੂਟਾ ਸਿੰਘ, ਗੁਲਜ਼ਾਰ ਸੰਧੂ, ਗੁਰਦੇਵ ਰੁਪਾਣਾ ਅਤੇ ਡਾ: ਹਰੀ ਸਿੰਘ ਨੇ ਭਰਪੂਰ ਬਹਿਸ ਕੀਤੀ ਅਤੇ ਕਈ ਅਮੁੱਲੇ ਸੁਝਾਓ ਵੀ ਪੇਸ਼ ਕੀਤੇ।

ਅੰਤ ਵਿਚ ਦੇਵਿੰਦਰ ਸਤਿਆਰਥੀ ਨੇ ਇਨ੍ਹਾਂ ਕਹਾਣੀਆਂ ਦੇ ਸਿਰਜਨਾਤਮਿਕ ਅਤੇ ਕਲਾਤਮਿਕ ਪੱਖਾਂ ਉਪਰ ਚਾਨਣਾ ਪਾਉਂਦਿਆਂ ਕਿਹਾ ਕਿ ਮੈਨੂੰ ਹੈਰਾਨੀ ਹੈ ਕਿ ਸਰੋਤੇ ਲਗਾਤਾਰ ਤਿੰਨ ਘੰਟੇ ਏਨੇ ਮੁਗਧ ਹੋ ਕੇ ਬੈਠੇ ਰਹੇ ਅਤੇ ਸਮੇਂ ਦਾ ਪਤਾ ਹੀ ਨਹੀਂ ਲਗ ਸਕਿਆ।

—ਰਘਵਿੰਦਰ ਸਿੰਘ ਸੰਧੂ

## ਪੰਜਾਬੀ ਸਾਹਿਤ ਸਭਾ ਸਮਰਾਲਾ

1977 ਲਈ ਪੰਜਾਬੀ ਸਾਹਿਤ ਸਭਾ ਸਮਰਾਲਾ ਦੀ ਚੋਣ ਸਰਬ ਸੰਮਤੀ ਨਾਲ ਹੇਠ ਲਿਖੇ ਅਨੁਸਾਰ ਹੋਈ—

ਪਰਧਾਨ—ਬਿਹਾਰੀ ਲਾਲ ਸੱਦੀ

ਜਨਰਲ ਸਕੱਤਰ—ਹਮਦਰਦਵੀਰ ਨੌਸ਼ਹਿਰਵੀ

ਉਪ ਪਰਧਾਨ—ਤਰਸੇਮ ਗਗਨਦੀਪ

ਸਕੱਤਰ—ਅਮੋਲਕ ਸਿੰਘ

ਵਿੱਤ ਸਕੱਤਰ—ਹਰਪਾਲ ਸਿੰਘ

ਇਸ ਤੋਂ ਬਿਨਾ ਪੰਜ ਮੈਂਬਰਾਂ ਨੂੰ ਕਾਰਜ ਪਾਲਿਕਾ ਲਈ ਚੁਣਿਆ ਗਿਆ।

———

ਸ: ਗੁਰਬਖਸ਼ ਸਿੰਘ :

## ਕੁਝ ਹੋਰ ਸ਼ਰਧਾਂਜਲੀਆਂ

ਸ: ਗੁਰਬਖਸ਼ ਸਿੰਘ ਦੇ ਚਲਾਣੇ ਦੀ ਖਬਰ ਸੁਣਦੇ ਸਾਰ ਮੈਨੂੰ ਇਉਂ ਪ੍ਰਤੀਤ ਹੋਇਆ ਜਿਵੇਂ ਅਚਾਨਕ ਮੇਰੇ ਪਿੰਡ ਦੇ ਮਿੱਠੀ, ਸੁਖਾਵੀਂ ਛਾਂ ਦੇਣ ਵਾਲੇ ਬੋਹੜ ਨੂੰ ਕਿਸੇ ਨੇ ਭੁੰਜੇ ਪਟਕਾ ਮਾਰਿਆ ਹੋਵੇ ।

ਮੇਰੇ ਦਾਰ ਜੀ ਨਾਲ, ਉਹਨਾਂ ਦੇ ਸਾਰੇ ਟੱਬਰ ਨਾਲ, ਬੜੇ ਚਿਰੋਕਣੇ, ਨਿਘੇ ਤੇ ਆਦਰ-ਭਰੇ ਸਬੰਧ ਸਨ ; ਅਗੋਂ ਵੀ ਸਾਰੇ ਟੱਬਰ ਨਾਲ ਨਿਭ ਜਾਣ ਦੀ ਪੂਰੀ ਆਸ ਹੈ, ਪਰ ਪ੍ਰੀਤਾਂ ਤੇ ਮੁਸਕਣੀਆਂ ਤੇ ਗਲਵੱਕੜੀਆਂ ਦਾ ਵਣਜ ਹੁਣ ਵੀ ਪ੍ਰੀਤ ਨਗਰ ਵਿਚ ਉਵੇਂ ਦਾ ਉਵੇਂ ਹੁੰਦਾ ਰਹੇਗਾ ?

ਮਨੁੱਖ, ਹੁਸਨ, ਇਸ਼ਕ; ਸੁਹਜ, ਸਾਂਝ, ਸਾਵਾਂਪਨ, ਸੁਫਨਾ, ਭਵਿੱਖ, ਆਦਿ ਸ਼ਬਦਾਂ ਤੇ ਸੰਕਲਪਾਂ ਦਾ ਗੁਰਬਖਸ਼ ਸਿੰਘ ਹੁਰਾਂ ਦੀ ਲਿਖਤ ਵਿਚ ਮੁੜ ਮੁੜ ਕੇ ਜ਼ਿਕਰ ਆਉਂਦਾ ਹੈ, ਉਹਨਾਂ ਤੋਂ ਪਿਛੋਂ ਪੰਜਾਬੀ ਦਾ ਹੋਰ ਕਿਹੜਾ ਲੇਖਕ ਹੈ ਜੋ ਆਪਣੀ ਕਲਮ ਰਾਹੀਂ ਲੋਕਾਂ ਦੀਆਂ ਇਹਨਾਂ ਸਾਰੀਆਂ ਭੁੱਖਾਂ ਨੂੰ ਇਕੋ ਵੇਲੇ ਤ੍ਰਿਪਤ ਕਰੇਗਾ ? ਗੁਰਬਖਸ਼ ਸਿੰਘ ਹੁਰੀਂ ਕਿਸੇ ਪ੍ਰਬੀਨ ਵਜੰਤਰੀ ਵਾਂਗ ਸ਼ਬਦਾਂ ਦੀ ਸਾਰੀ ਸਪਤਕ ਨੂੰ ਆਪਣੀ ਮਨ-ਮਰਜ਼ੀ ਨਾਲ ਵਜਾਉਣਾ ਜਾਣਦੇ ਸਨ । ਹੁਣ ਉਹਨਾਂ ਦੀ ਥਾਂ ਕਿਹੜਾ ਵਜੰਤਰੀ ਉਸੇ ਮੁਹਾਰਤ ਨਾਲ ਵਾਰਤਕ ਦੀ ਸਪਤਕ ਉਤੇ ਉਂਗਲਾਂ ਟਿਕਾਏਗਾ ? ਗੁਰਬਖਸ਼ ਸਿੰਘ ਹੁਰੀਂ ਵਾਰਤਕ ਦੀ ਬੀਨ ਨਾਲ ਹਰ ਤਰ੍ਹਾਂ ਦੇ ਪਾਠਕ ਨੂੰ ਮੁਗਧ ਕਰਨ ਦਾ ਗੁਰ ਜਾਣਦੇ ਸਨ, ਹੁਣ ਉਹਨਾਂ ਦੀ ਗੱਦੀ ਕਿਹੜਾ ਮਾਂਦਰੀ ਸੰਭਾਲ ਸਕੇਗਾ ? ਆਪਣੇ ਭਰਪੂਰ ਤੇ ਵਿਆਪਕ ਹਿਤ ਨਾਲ ਨਫਰਤ ਦਾ ਸਾਰਾ ਜ਼ਹਿਰ ਚੂਸ ਲੈਣ ਦੀ ਸਾਧਨਾ ਪੰਜਾਬੀ ਵਿਚ ਹੋਰ ਕਿਸ ਨੇ ਕੀਤੀ ਹੈ ? ਪੰਜਾਬੀ ਸਾਹਿਤ ਦੇ ਪਿੜ ਵਿਚ ਪਰੇਮ ਦੇ ਕਿੰਨੇ ਕੁ ਮੁਦਈ ਹੋਣਗੇ ਜੋ ਪਾਠਕ ਨੂੰ ਹਿਰਸ ਤੇ ਹਵਸ ਦਾ ਸ਼ਿਕਾਰ ਨਹੀਂ ਬਣਨ ਦੇਂਦੇ ? ਕਾਮ ਨੂੰ ਮਨੁੱਖੀ ਜ਼ਿੰਦਗੀ ਦੀ ਸਾਧਾਰਨ ਕ੍ਰਿਆ ਮੰਨਣ ਵਾਲੇ ਕਿੰਨੇ ਕੁ ਲੇਖਕ ਹੋਣਗੇ, ਜੋ ਪਾਠਕ ਨੂੰ ਅਛੋਪਲੇ ਹੀ ਜਾਂ ਜਾਣ ਬੁਝ ਕੇ ਵਿਕਾਰ ਦੀਆਂ ਰਾਹਾਂ ਵੱਲ ਨਹੀਂ ਲੈ ਜਾਂਦੇ ।

ਕੁਝ ਇਸ ਤਰ੍ਹਾਂ ਦਾ ਸੀ ਮੇਰਾ ਮੁਢਲਾ ਪ੍ਰਤਿਕਰਮ, ਜਦੋਂ ਮੈਂ ਸ: ਗੁਰਬਖਸ਼ ਸਿੰਘ ਦੇ ਚਲਾਣੇ ਦੀ ਖਬਰ ਸੁਣੀ, ਪਰ ਮਰਨਾ ਸਚ ਹੈ ਤੇ ਭਾਣਾ ਮੰਨੇ ਬਿਨਾ ਗੁਜ਼ਾਰਾ ਨਹੀਂ । ਆਪਣੇ ਸਮੇਂ ਵਿਚ ਸ: ਗੁਰਬਖਸ਼ ਸਿੰਘ ਹੋਰੀਂ ਵਾਹਵਾ ਨਿਭਾ ਗਏ ਹਨ—ਅਗੋਂ ਹੋਰ ਵਧੇਰੇ ਲੋਕ ਵਾਹਵਾ ਨਿਭਾਉਣ ਵਾਲੇ ਆਪੇ ਮੰਚ ਉਤੇ ਆ ਜੁੜਣਗੇ । ਮੇਰਾ ਦ੍ਰਿੜ ਵਿਸ਼ਵਾਸ ਹੈ ਕਿ ਜਿਸ ਸਾਹਿਤ ਦੇ ਕਰਤਿਆਂ ਨੂੰ ਖੜੋਤ ਵਿਚੋਂ ਸੁਆਦ ਆਉਣ ਲਗ ਪਵੇ, ਅਸਲ ਮੌਤ ਉਸ ਦੀ ਹੁੰਦੀ ਹੈ—ਸ: ਗੁਰਬਖਸ਼ ਸਿੰਘ ਵਾਂਗ ਜਗਤ ਦੀ ਸੇਵਾ ਕਰਦਿਆਂ ਕਰਦਿਆਂ 'ਤੁਰ ਜਾਣ' ਵਾਲੇ ਦੀ ਨਹੀਂ । ਇਹੋ ਜਹਿਆਂ ਲਈ ਗੁਰੂ ਗਰੰਥ ਸਾਹਿਬ ਦੇ ਸ਼ਬਦਾਂ ਵਿਚ ਕਿਹਾ ਜਾਂਦਾ ਹੈ : "ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ।"

ਪ੍ਰੀਤਮ ਸਿੰਘ

(ਪ੍ਰਧਾਨ, ਕੇਂਦਰੀ ਪੰਜਾਬੀ ਲੇਖਕ ਸਭਾ)

---

ਗੁਰਬਖਸ਼ ਸਿੰਘ ਪ੍ਰੀਤਲੜੀ ਪੰਜਾਬੀ ਸਾਹਿਤ ਦਾ ਪਿਤਾਮਾ ਸੀ । ਮਾਡਰਨ ਵਾਰਤਕ ਦਾ ਜਨਮਦਾਤਾ । ਉਸ ਨੇ ਪੰਜਾਬੀ ਸਾਹਿਤ ਨੂੰ ਪਰਮਪਰਾ ਤੋਂ ਬਾਹਰ ਕਢਕੇ ਇਹਨੂੰ ਸੁਧਾਰਵਾਦੀ ਸਾਹਿਤ ਤੋਂ ਅਗੇ ਤੋਰਿਆ ਤੇ ਸਾਇੰਟੇਫਿਕ ਨਜ਼ਰੀਆ ਦਿਤਾ । ਉਹ ਮੌਤ ਸਾਹਿਤ 'ਚ ਇਕ ਬਹੁਤ ਭਾਰਾ ਖਲਾਅ ਪੈਦਾ ਕਰ ਗਈ ਹੈ । ਇਸ ਤੋਂ ਪਿਛੋਂ ਸ਼ਾਇਦ ਹੋਰ ਵੀ ਉਘੇ ਸਾਹਿਤਕਾਰ ਆਉਣ ਪਰ ਜੋ ਗੁਰਬਖਸ਼ ਸਿੰਘ ਲਿਖ ਗਿਆ ਹੈ ਉਹ ਹੋਰ ਕੋਈ ਨਹੀਂ ਲਿਖ ਸਕੇਗਾ । ਉਹ ਇਕ ਬਹੁ-ਪਖੀ ਸ਼ਖਸੀਅਤ ਸੀ ਜੋ ਮਨੁਖੀ ਪਿਆਰ ਜਜ਼ਬਿਆਂ ਨਾਲ ਭਰਪੂਰ ਸੀ । ਉਹ ਆਪਣੇ ਆਪ 'ਚ ਇਕ ਸੰਸਥਾ ਸੀ ਇਕ ਅਦਾਰਾ ਇਕ ਸਕੂਲ । ਉਸ ਸਕੂਲ ਨੇ ਸਾਹਿਤ ਨੂੰ ਬਹੁਤ ਸਾਰੇ ਨਵੇਂ ਲੇਖਕ ਵੀ ਦਿਤੇ ਤੇ ਸਾਹਿਤ ਨੂੰ ਪਰਫੁਲਤ ਕੀਤਾ ।

ਗੁਰਬਖਸ਼ ਬਾਹਲਵੀ

---

ਸ: ਗੁਰਬਖਸ਼ ਸਿੰਘ ਜੀ ਐਡੀਟਰ ਪ੍ਰੀਤ ਲੜੀ ਦੇ ਅਚਾਨਕ ਵਿਛੜ ਜਾਣ ਤੇ ਮੈਨੂੰ ਇਉਂ ਮਹਿਸੂਸ ਹੋਇਐ ਜਿਵੇਂ ਉਹ ਮਹਾਨ ਬ੍ਰਿਛ, ਜਿਸ ਦਾ ਮੈਂ ਇਕ ਛੋਟਾ ਜਿਹਾ ਟਾਹਣਾ ਹਾਂ, ਜੜ੍ਹੋਂ ਹੀ ਕਟ ਦਿਤਾ ਗਿਆ ਹੈ, ਮੇਰਾ, ਆਪਣੀ 23 ਸਾਲ ਦੀ ਉਮਰ (ਸੰਨ 1933) ਤੋਂ ਅਜ ਤੀਕ ਪੂਰੇ 45 ਸਾਲ ਉਹਨਾਂ ਨਾਲ ਸੰਪਰਕ ਰਿਹਾ ਹੈ । ਇਸ ਲਈ ਮਨ ਹੀ ਨਹੀਂ ਮੰਨਦਾ, ਕਿ ਉਹ ਬਜ਼ੁਰਗਵਾਰ ਆਗੂ, ਮਹਾਨ ਸਾਹਿਤਕਾਰ, ਮਿਤਰ ਪਿਆਰਾ ਤੇ ਪਿਤਾ ਸਰੂਪ ਦਾਰ ਜੀ, ਮੈਨੂੰ ਸਦੀਵੀ ਵਿਛੋੜਾ ਦੇ ਗਏ ਹਨ ।

ਇਹ ਜ਼ਖਮ ਉਮਰ "ਭਰ ਹਰੇ ਨਹੀਂ ਹੋਣੇ ਪਰ ਜੋ ਆਇਆ ਸੋ ਚਲਸੀ......" ਕੁਦਰਤ ਦਾ ਅਟਲ ਨਿਯਮ ਹੈ ਇਸ ਲਈ ਭਾਣਾ ਮਨਣ ਬਿਨਾਂ ਕੋਈ ਚਾਰਾ ਨਹੀਂ ।

ਪਿਆਰਾ ਸਿੰਘ ਦਾਤਾ

...ered : P/JL—97 MONTHLY WARIAM

Registered with the registrar of News Papers for India No. 26453/75



ਸਾਨੂੰ ਇਹ ਐਲਾਨ ਕਰਦਿਆਂ ਖੁਸ਼ੀ ਹੋ ਰਹੀ ਹੈ ਕਿ 'ਵਰਿਆਮ'ਦਾ ਇਕ ਵਿਸ਼ੇਸ਼ ਅੰਕ :"ਸਤਿਗੁਰੂ ਜਗਜੀਤ ਸਿੰਘ ਅੰਕ" ਪ੍ਰਕਾਸ਼ਤ ਕਰਨ ਦੀਆਂ ਤਿਆਰੀਆਂ ਮੁਕੰਮਲ ਹੋ ਗਈਆਂ ਹਨ। ਅਪਣੇ ਵਿਸ਼ੇ ਉਤੇ ਇਹ ਪਹਿਲੀ ਅਤੇ ਪ੍ਰਮਾਣਿਕ ਕ੍ਰਿਤ ਹੋਵੇਗੀ। ਪ੍ਰਮੁਖ ਵਿਦਵਾਨਾਂ ਦੇ ਲੇਖਾਂ ਕਵਿਤਾਵਾਂ ਅਤੇ ਕਹਾਣੀਆਂ ਤੇ ਆਧਾਰਤ ਇਹ ਅੰਕ ਜਿਥੇ ਇਤਿਹਾਸਕ ਤੌਰ ਤੇ ਸਾਂਭਣ ਯੋਗ ਵਸਤੂ ਹੋਵੇਗਾ ਉਥੇ ਪੰਜਾਬੀ ਸਾਹਿਤ ਵਿਚ ਵੀ ਨਰੋਆ ਵਾਧਾ ਹੋਵੇਗਾ। ਇਤਿਹਾਸਕ ਤਸਵੀਰਾਂ ਨਾਲ ਸਜੇ ਇਸ ਅੰਕ ਦਾ ਮੁਲ ਤਿੰਨ ਰੁਪਏ ਹੋਵੇਗਾ। ਉਸ ਵੇਲੇ ਤਕ ਬਣ ਚੁਕੇ ਸਾਲਾਨਾ ਗਾਹਕਾਂ ਨੂੰ ਇਹ ਪਹਿਲੇ ਚੰਦੇ ਵਿਚ ਹੀ ਮਿਲ ਸਕੇ ਗਾ। ਇਸ ਅੰਕ ਦੀ ਨਵੰਬਰ ੧੯੭੭ ਵਿਚ ਪ੍ਰਕਾਸ਼ਤ ਹੋਣ ਦੀ ਸੰਭਾਵਨਾ ਹੈ। ਕਾਰੋਬਾਰੀ ਸਜਨਾਂ ਨੂੰ ਅਪਣੀਆਂ ਫਰਮਾਂ ਦੇ ਇਸ਼ਤਿਹਾਰ ਦੇਣ ਦਾ ਸੁਨਹਿਰੀ ਮੌਕਾ ਹੈ। ਇਸ ਅੰਕ ਦੀਆਂ ਵਧੇਰੇ ਕਾਪੀਆਂ ਖਰੀਦਣ ਵਾਲੇ ਸਜਨ, ਸੰਸਥਾਵਾਂ ਆਪਣੇ ਆਰਡਰ ਜਲਦੀ ਭੇਜ ਦੇਣ। ਲੇਖਕ ਸਜਨ ਅਪਹੁੰਚੀਆਂ ਰਚਨਾਵਾਂ ਜਲਦੀ ਭੇਜ ਦੇਣ ਤਾਂ ਕਿ ਅੰਕ ਵਿਚ ਯੋਗ ਥਾਂ ਮਿਲ ਸਕੇ।

ਫੋਨ ਪੀ. ਪੀ. ੭੨੫੦੪

ਮੈਨੇਜਰ ਵਰਿਆਮ

ਲਾਡੋਵਾਲੀ ਰੋਡ, ਜਲੰਧਰ



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ...

ਵਰਿਆਮ ਲਾਡੋਵਾਲੀ ਰੋਡ ... ਪ੍ਰਕਾਸ਼ਨ ਮਿਤੀ 14-10-19...